**ਜੀਤ ਫਿਰੈ ਸਭ ਦੇਸ ਦਿਸਾਨ ਕਉ, ਬਾਜਤ ਢੋਲ ਮ੍ਰਿਦੰਗ ਨਗਾਰੇ ॥**
**ਗੁੰਜਤ ਗੂੜ੍ਹ ਗਜਾਨ ਕੇ ਸੁੰਦਰ, ਹੰਸਤ ਹੀ ਹਯ ਰਾਜ ਹਜਾਰੇ ॥**
**ਭੂਤ ਭਵਿੱਖ ਭਵਾਨ ਕੇ ਭੂਪਤਿ, ਕਉਨੁ ਗਨੈ ਨਹੀ ਜਾਤ ਬਿਚਾਰੇ ॥**
**ਸ੍ਰੀਪਤਿ ਸ੍ਰੀ ਭਗਵਾਨ ਭਜੇ ਬਿਨੁ, ਅੰਤ ਕਉ ਅੰਤ ਕੇ ਧਾਮ ਸਿਧਾਰੇ ॥੩॥੨੩॥**

***ਪਦ ਅਰਥ :*** ਦਿਸਾਨ ਕਉ—ਦੇਸਾਨ ਕਉ, ਦੇਸ + ਅੱਨ ਕਉ, ਹੋਰ ਹੋਰ ਦੇਸਾਂ ਨੂੰ। ਮ੍ਰਿਦੰਗ—ਖੱਲ ਨਾਲ ਮੜ੍ਹਿਆ ਹੋਇਆ ਮਿੱਟੀ ਦਾ ਇਕ ਸਾਜ। ਨਗਾਰਾ—ਧੌਂਸਾ।

ਗੁੰਜਤ—ਗੂੰਜ ਰਹੇ ਹੋਣ, ਗੱਜ ਰਹੇ ਹੋਣ। ਗੂੜ੍ਹ—ਟੋਲੇ। ਗਜ—ਹਾਥੀ। ਹੰਸਤ—ਹਿਣਕਦੇ ਹੋਣ। ਹਯ—ਘੋੜੇ। ਹਯ ਰਾਜ—ਵਧੀਆ ਘੋੜੇ, ਘੋੜਿਆਂ ਦੇ ਰਾਜੇ।

ਭੂਤ—ਪਿਛਲੇ ਸਮੇ। ਭਵਿੱਖ—ਅਗਾਂਹ ਆਉਣ ਵਾਲੇ ਸਮੇ। ਭਵਾਨ—ਹੁਣ ਦੇ ਸਮੇ ਦੇ। ਭੂਪਤਿ—ਰਾਜੇ। ਕਉਨੁ ਗਨੈ—ਕੌਣ ਗਿਣ ਸਕੇ, ਕੋਈ ਗਿਣ ਨਾ ਸਕੇ। ਬਿਚਾਰੇ ਜਾਤ—ਗਿਣੇ ਜਾ ਸਕਣ, ਵਿਚਾਰ ਕੀਤੀ ਜਾ ਸਕੇ।

ਅੰਤ ਕਉ—ਆਖ਼ਰ ਨੂੰ। ਅੰਤ—ਮੌਤ। ਧਾਮ—ਘਰ। ਸਿਧਾਰੇ—ਚਲੇ ਜਾਂਦੇ ਹਨ। ਸ੍ਰੀ ਪਤਿ—ਮਾਇਆ ਦਾ ਪਤੀ, ਪਰਮਾਤਮਾ।

***ਅਰਥ :*** ਜੇ ਕਈ ਦੇਸ-ਦੇਸਾਂਤਰਾਂ ਨੂੰ ਜਿੱਤਦੇ ਫਿਰਨ; (ਦਰਵਾਜ਼ੇ 'ਤੇ) ਢੋਲ, ਮਿਰਦੰਗ ਤੇ ਧੌਂਸੇ ਭੀ ਵਜਦੇ ਹੋਣ;

(ਤਬੇਲਿਆਂ ਵਿਚ) ਸੁੰਦਰ ਹਾਥੀਆਂ ਦੇ ਟੋਲਿਆਂ ਦੇ ਟੋਲੇ ਗੜਗੱਜ ਪਾਂਦੇ ਹੋਣ, ਤੇ ਹਜ਼ਾਰਾਂ ਸੁੰਦਰ ਘੋੜੇ ਹਿਣਕਦੇ ਹੋਣ;

(ਅਜਿਹੇ ਪ੍ਰਤਾਪ ਵਾਲੇ) ਰਾਜੇ ਪਿਛਲੇ ਸਮੇ ਵਿਚ ਭੀ (ਇਤਨੇ ਹੋ ਚੁਕੇ ਹੋਣ ਕਿ) ਕੋਈ ਉਹਨਾਂ ਦੀ ਗਿਣਤੀ ਨਾ ਕਰ ਸਕੇ, ਅੰਦਾਜ਼ਾ ਭੀ ਨਾ ਲਗਾ ਸਕੇ, ਐਸ ਵੇਲੇ ਭੀ ਅਜਿਹੇ ਪ੍ਰਤਾਪ ਵਾਲੇ ਬੇਅੰਤ ਰਾਜੇ ਹੋਣ, ਅਗਾਂਹ ਆਉਣ ਵਾਲੇ ਸਮੇ ਵਿਚ ਭੀ ਹੋ ਪੈਣ;

(ਤਾਂ ਭੀ ਕੀ ਹੋਇਆ ?) (ਇਸ ਸਾਰੀ) ਮਾਇਆ ਦੇ ਮਾਲਕ ਪਰਮਾਤਮਾ ਦਾ ਸਿਮਰਨ ਕਰਨ ਤੋਂ ਬਿਨਾ (ਆਖ਼ਰ ਇਹ ਰਾਜੇ ਭੀ) ਜਮਪੁਰੀ ਨੂੰ ਜਾਂਦੇ ਹਨ (ਭਾਵ, ਮੌਤ ਦੇ ਵੱਸ ਪੈਂਦੇ ਹਨ ਤੇ ਇਹ ਐਸ਼੍ਵਰਜ ਤੇ ਪ੍ਰਤਾਪ ਦੇ ਸਮਾਨ ਏਥੇ ਹੀ ਧਰੇ ਰਹਿ ਜਾਂਦੇ ਹਨ)।੩।੨੩।

**ਤੀਰਥ ਨਾਨ ਦਇਆ ਦਮ ਦਾਨ, ਸੁ ਸੰਜਮ ਨੇਮ ਅਨੇਕ ਬਿਸੇਖੈ ॥**
**ਬੇਦ ਪੁਰਾਨ ਕਤੇਬ ਕੁਰਾਨ, ਜ਼ਮੀਨ ਜ਼ਮਾਨ ਸਬਾਨ ਕੇ ਪੇਖੈ ॥**
**ਪਉਨ ਅਹਾਰ ਜਤੀ ਜਤਿਧਾਰਿ, ਸਭੈ ਸੁ ਬਿਚਾਰਿ ਹਜਾਰ ਕ ਦੇਖੈ ॥**
**ਸ੍ਰੀ ਭਗਵਾਨ ਭਜੇ ਬਿਨੁ ਭੂਪਤਿ, ਏਕ ਰਤੀ ਬਿਨੁ ਏਕੁ ਨ ਲੇਖੈ ॥੪॥੨੪॥**

***ਪਦ ਅਰਥ :*** ਤੀਰਥ ਨਾਨ—ਤੀਰਥਾਂ ਦੇ ਇਸ਼ਨਾਨ। ਦਇਆ—ਤਰਸ। ਦਮ—ਮਨ ਨੂੰ ਵਿਕਾਰਾਂ ਵਲੋਂ ਰੋਕਣਾ। ਸੰਜਮ—ਵਿਕਾਰਾਂ ਉਤੇ ਕਾਬੂ ਪਾਣ ਦੇ ਸਾਧਨ, ਮਨ ਦੀ ਇਕਾਗਰਤਾ, ਜੋਗ-ਮਤ ਅਨੁਸਾਰ 'ਜੋਗ' ਦੇ ਅਖ਼ੀਰਲੇ ਤਿੰਨ ਸਾਧਨਾਂ ਦਾ ਸਮੁੱਚਾ ਨਾਮ 'ਸੰਜਮ' ਹੈ; ਧਾਰਨਾ, ਧਿਆਨ ਤੇ ਸਮਾਧੀ ਦਾ ਇਕੱਠਾ ਸਾਂਝਾ ਨਾਮ। ਬਿਸੇਖੈ—ਉਚੇਚੇ। ਨੇਮ—ਸਾਧਨ।

ਕਤੇਬ ਕੁਰਾਨ—ਕੁਰਾਨ ਆਦਿਕ ਚਾਰੇ ਪੱਛਮੀ ਮੱਤਾਂ ਦੀਆਂ ਧਾਰਮਿਕ ਕਿਤਾਬਾਂ। ਜ਼ਮਾਨ—ਜ਼ਮਾਨਾ, ਸਮਾ। ਪੇਖੈ—ਵੇਖੇ, ਪੜ੍ਹੇ।

ਪਉਨ—ਹਵਾ। ਅਹਾਰ—ਖ਼ੁਰਾਕ। ਅਹਾਰਿ—ਖਾਣ ਵਾਲਾ। ਪਉਨ ਅਹਾਰਿ—ਹਵਾ ਭਖਣ ਵਾਲਾ, ਨਿਰੀ ਹਵਾ ਦੇ ਆਸਰੇ ਜੀਊਣ ਵਾਲਾ। ਜਤੀ—ਬ੍ਰਹਮਚਾਰੀ। ਹਜਾਰ ਕ—ਕਈ ਹਜ਼ਾਰਾਂ। ਬਿਚਾਰਿ ਦੇਖੈ—ਵਿਚਾਰ ਵੇਖੇ, ਵਿਚਾਰਦਾ ਰਹੇ।

ਭੂਪਤਿ—ਰਾਜਾ, ਮਾਲਕ। ਰਤੀ—ਪਿਆਰ। ਏਕੁ—ਇੱਕ (ਸਾਧਨ) ਭੀ। ਨ ਲੇਖੈ—ਲੇਖੇ ਵਿਚ ਨਹੀਂ, ਕਬੂਲ ਨਹੀਂ, ਕਿਸੇ ਕੰਮ ਨਹੀਂ।

***ਅਰਥ :*** (ਜੇ ਕੋਈ ਮਨੁੱਖ) ਤੀਰਥਾਂ ਦੇ ਇਸ਼ਨਾਨ, (ਜੀਆਂ ਉਤੇ) ਤਰਸ, ਮਨ ਨੂੰ ਵਿਕਾਰਾਂ ਵਲੋਂ ਰੋਕਣ ਦੇ ਉੱਦਮ, ਦਾਨ ਪੁੰਨ, ਮਨ ਦੀ ਇਕਾਗਰਤਾ ਦੇ ਸਾਧਨ ਤੇ ਹੋਰ ਅਨੇਕਾਂ ਉਚੇਚੇ ਸਾਧਨ ਕਰਦਾ ਰਹੇ;

(ਜੇ ਕੋਈ ਮਨੁੱਖ) ਵੇਦ, ਪੁਰਾਣ, ਕੁਰਾਨ ਆਦਿਕ ਚਾਰੇ ਕਿਤਾਬਾਂ ਤੇ ਸਾਰੀ ਧਰਤੀ ਦੇ ਸਾਰੇ ਹੀ ਧਰਮ-ਪੁਸਤਕਾਂ ਨੂੰ ਪੜ੍ਹੇ;

ਨਿਰਾ ਹਵਾ ਦੇ ਆਸਰੇ ਜੀਵੇ, ਬ੍ਰਹਮਚਾਰੀਆਂ ਵਾਲਾ ਜੀਵਨ ਬਤੀਤ ਕਰੇ ਤੇ ਹੋਰ ਅਨੇਕਾਂ ਅਜਿਹੇ ਸਾਧਨ ਸੋਚਦਾ ਰਹੇ;

(ਤਾਂ ਭੀ) ਸਾਰੀ ਸ੍ਰਿਸ਼ਟੀ ਦੇ ਮਾਲਕ ਪਰਮਾਤਮਾ ਦਾ ਸਿਮਰਨ ਕਰਨ ਤੋਂ ਬਿਨਾ, ਪ੍ਰਭੂ ਦੇ ਪਿਆਰ ਤੋਂ ਬਿਨਾ, ਉਸ ਦਾ ਇਕ ਸਾਧਨ ਭੀ ਕਿਸੇ ਕੰਮ ਨਹੀਂ ਹੈ।੪।੨੪।

**ਸੁਧ ਸਿਪਾਹ ਦੁਰੰਤ ਦੁਬਾਹ ਸੁ, ਸਾਜਿ ਸਨਾਹ ਦੁਰਜਾਨ ਦਲੈਂਗੇ ॥**
**ਭਾਰੀ ਗੁਮਾਨ ਭਰੇ ਮਨ ਮੈ, ਕਰਿ ਪਰਬਤ ਪੰਖ ਹਲੇ ਨ ਹਲੈਂਗੇ ॥**
**ਤੋਰਿ ਅਰੀਨ ਮਰੋਰਿ ਮਵਾਸਨ, ਮਾਤੇ ਮਤੰਗਨ ਮਾਨੁ ਮਲੈਂਗੇ ॥**
**ਸ੍ਰੀਪਤਿ ਸ੍ਰੀ ਭਗਵਾਨ ਕ੍ਰਿਪਾ ਬਿਨੁ, ਤਿਆਗਿ ਜਹਾਨੁ ਨਿਦਾਨਿ ਚਲੈਂਗੇ ॥੫॥੨੫॥**

***ਪਦ ਅਰਥ :*** ਸੁਧ—ਖ਼ਾਲਸ, ਵਧੀਆ, ਸੋਧੇ ਹੋਏ, ਅਜ਼ਮਾਏ ਹੋਏ (ਭਾਵ, ਜਿਨ੍ਹਾਂ ਦੀ ਬਹਾਦਰੀ ਰਣ ਵਿਚ ਅਜ਼ਮਾਈ ਜਾ ਚੁਕੀ ਹੋਵੇ), ਬਹਾਦਰ। ਸਿਪਾਹ—ਸਿਪਾਹੀ, ਜੋਧੇ। ਦੁਰੰਤ—ਦੁਰ + ਅੰਤ, (insurmountable) ਅਜਿੱਤ। ਦੁਬਾਹ—(ਸੰ : ਦੁਰ + ਵਹ) ਜਿਨ੍ਹਾਂ ਦੀ ਝਾਲ ਝੱਲੀ ਨਾ ਜਾ ਸਕੇ। ਸਾਜਿ—ਸਜਾ ਕੇ, ਪਹਿਨ ਕੇ। ਸਨਾਹ—ਜ਼ਿਰਹ ਬਕਤਰ, ਲੋਹੇ ਦੇ ਪੁਸ਼ਾਕੇ। ਦੁਰਜਾਨ—ਦੁਰਜਨਾਂ ਨੂੰ, ਵੈਰੀਆਂ ਨੂੰ।

ਪੰਖ—ਖੰਭ। ਕਰਿ ਪੰਖ—ਖੰਭ ਲਾ ਕੇ।

ਅਰੀਨ—ਵੈਰੀਆਂ ਨੂੰ। ਮਵਾਸਨ—ਆਕੀਆਂ ਨੂੰ। ਮਤੰਗ—ਹਾਥੀ। ਮਤੰਗਨ ਮਾਨੁ—ਹਾਥੀਆਂ ਦਾ ਹੰਕਾਰ। ਮਲੈਂਗੇ—ਤੋੜ ਦੇਂਦੇ ਹਨ।

ਸ੍ਰੀ ਪਤਿ—ਮਾਇਆ ਦਾ ਖਸਮ, ਪਰਮਾਤਮਾ। ਤਿਆਗਿ—ਛੱਡ ਕੇ। ਨਿਦਾਨਿ—ਅੰਤ ਨੂੰ, ਓੜ ਨੂੰ [*ਨੋਟ :* ਕਈ ਟੀਕਾਕਾਰ ਇਸ ਲਫ਼ਜ਼ ਦਾ ਅਰਥ ਕਰਦੇ ਹਨ 'ਨਾਦਾਨ'। ਲਫ਼ਜ਼ 'ਨਿਦਾਨ' ਅਤੇ 'ਨਾਦਾਨ' ਦਾ ਜੋੜ ਸਾਫ਼ ਪਰਤੱਖ ਦਿਸਦਾ ਹੈ, ਕੋਈ ਸ਼ੱਕ ਦੀ ਗੁੰਜ਼ਾਇਸ਼ ਨਹੀਂ ਹੈ। 'ਨਾਦਾਨ' ਲਫ਼ਜ਼ ਫ਼ਾਰਸੀ ਦਾ ਹੈ, ਇਸ ਦਾ ਅਰਥ ਹੈ 'ਮੂਰਖ'। 'ਨਿਦਾਨ' ਲਫ਼ਜ਼ ਸੰਸਕ੍ਰਿਤ ਦਾ ਹੈ, ਇਸ ਦਾ ਅਰਥ 'ਖ਼ਾਤਮਾ', ਓੜਕ' (end, termination)]।

***ਅਰਥ :*** ਬਹਾਦਰ ਜੋਧੇ (ਭੀ), ਜੋ ਜਿੱਤੇ ਨਾ ਜਾ ਸਕਣ, ਜਿਨ੍ਹਾਂ ਦੀ ਝਾਲ ਨਾ ਝੱਲੀ ਜਾ ਸਕੇ (ਭਾਵ, ਜਿਨ੍ਹਾਂ ਦੀ ਵਾਹੀ ਹੋਈ ਤਲਵਾਰ ਦਾ ਵਾਰ ਝੱਲਿਆ ਨਾ ਜਾ ਸਕੇ), ਜੋ ਸੰਜੋਅ ਪਹਿਨ ਕੇ (ਰਣ-ਭੂਮੀ ਵਿਚ ਖੰਡਾ ਖੜਕਾ ਕੇ) ਵੈਰੀਆਂ ਦਾ ਨਾਸ ਕਰ ਦੇਂਦੇ ਹਨ;

ਜਿਨ੍ਹਾਂ ਦੇ ਮਨ ਵਿਚ ਇਹ ਮਾਣ ਭਰਿਆ ਹੈ ਕਿ ਭਾਵੇਂ ਪਹਾੜ ਭੀ ਖੰਭ ਲਾ ਕੇ (ਆਪਣੇ ਟਿਕਾਣੇ ਤੋਂ) ਹਿੱਲ ਜਾਣ, ਪਰ ਅਸੀ (ਰਣ-ਭੂਮੀ ਵਿਚ ਆਪਣੇ ਪੈਂਤੜੇ ਤੋਂ) ਨਹੀਂ ਹਿੱਲਾਂਗੇ;

ਜੋ (ਆਪਣੇ) ਵੈਰੀਆਂ ਨੂੰ ਭੰਨ ਕੇ, ਆਕੀਆਂ (ਦੀ ਧੌਣ) ਨੂੰ ਮਰੋੜ ਕੇ, ਮਸਤੇ ਹੋਏ ਹਾਥੀਆਂ ਦਾ (ਭੀ) ਮਾਣ ਤੋੜ ਸਕਦੇ ਹਨ;

(ਅਜਿਹੇ ਬਹਾਦਰ ਜੋਧੇ ਭੀ) ਮਾਇਆ ਦੇ ਮਾਲਕ ਅਕਾਲ ਪੁਰਖ ਦੀ ਮਿਹਰ (ਦੀ ਨਜ਼ਰ ਦੇ ਭਾਗੀ ਬਣਨ) ਤੋਂ ਬਿਨਾ, ਦੁਨੀਆ ਛੱਡ ਕੇ ਅੰਤ ਨੂੰ (ਖ਼ਾਲੀ ਹੱਥ ਹੀ) ਜਾਂਦੇ ਹਨ।੫।੨੫।

**ਬੀਰ ਅਪਾਰ ਬਡੇ ਬਰਿਆਰ, ਅਬਿਚਾਰਹਿ ਸਾਰ ਕੀ ਧਾਰ ਭਛੱਯਾ॥**
**ਤੋਰਤ ਦੇਸ ਮਲਿੰਦ ਮਵਾਸਨ, ਮਾਤੇ ਗਜਾਨ ਕੇ ਮਾਨ ਮਲੱਯਾ॥**
**ਗਾੜ੍ਹੇ ਗੜ੍ਹਾਨ ਕੇ ਤੋੜਨਹਾਰ ਸੁ, ਬਾਤਨ ਹੀ ਚਕ ਚਾਰਿ ਲਵੱਯਾ॥**
**ਸਾਹਿਬੁ ਸ੍ਰੀ ਸਭ ਕੋ ਸਿਰਿ ਨਾਇਕੁ, ਜਾਚਕ ਅਨੇਕ ਸੁ ਏਕੁ ਦਿਵੱਯਾ॥੬॥੨੬॥**

***ਪਦ ਅਰਥ :*** ਬੀਰ—ਸੂਰਮੇ, ਜੋਧੇ। ਅਪਾਰ—ਬੇਅੰਤ, ਵੱਡੇ। ਬਰਿਆਰ—(ਬਲ + ਆਲਯ) ਬਲ ਵਾਲੇ, ਬਲੀ। ਅਬਿਚਾਰਹਿ—ਵਿਚਾਰਨ ਤੋਂ ਬਿਨਾ, ਬੇਪ੍ਰਵਾਹੀ ਨਾਲ। ਸਾਰ—ਲੋਹਾ, ਸ਼ਸਤ੍ਰ। ਭਛੱਯਾ—ਖਾਣ ਵਾਲੇ, ਸਹਿਣ ਵਾਲੇ।

ਤੋਰਤ—ਤੋੜਨ ਵਾਲੇ, ਜਿੱਤਣ ਵਾਲੇ। ਮਲਿੰਦ—ਮਲਣ ਵਾਲੇ, ਮਤੀਹ ਕਰਨ ਵਾਲੇ। ਮਵਾਸੀ—ਆਕੀ ਮਨੁੱਖ। ਮਵਾਸਨ ਮਲਿੰਦ—ਆਕੀਆਂ ਨੂੰ ਲਿਫਾਉਣ ਵਾਲੇ। ਮਾਤੇ—ਮਸਤੇ ਹੋਏ। ਮਲੱਯਾ—ਤੋੜਨ ਵਾਲੇ।

ਗਾੜ੍ਹੇ—ਤਕੜੇ। ਗੜ੍ਹ—ਕਿਲ੍ਹਾ। ਬਾਤਨ ਹੀ—ਗੱਲਾਂ ਨਾਲ ਹੀ। ਚਾਰਿ ਚਕ—ਚਾਰੇ ਚੱਕ, ਸਾਰੀ ਧਰਤੀ। ਲਵੱਯਾ—ਮੱਲ ਲੈਣ ਵਾਲੇ।

ਸ੍ਰੀ ਸਾਹਿਬੁ—ਲਛਮੀ ਦਾ ਪਤੀ, ਪਰਮਾਤਮਾ। ਸ੍ਰੀ—ਲਛਮੀ, ਮਾਇਆ। ਨਾਇਕੁ—(ਸੰ: 'ਨਾਯਕ') ਮਾਲਕ, ਖਸਮ, ਹਾਕਮ। ਸਿਰਿ—ਸਿਰ 'ਤੇ। ਜਾਚਕ—ਮੰਗਤੇ। ਅਨੇਕ—(ਇਹਨਾਂ ਉੱਪਰ ਦੱਸੇ ਜੋਧਿਆਂ ਵਰਗੇ) ਬੇਅੰਤ। ਦਿਵੱਯਾ—ਦਾਨੀ, ਦਾਤਾ, ਦੇਣ ਵਾਲਾ।

***ਅਰਥ :*** ਬੜੇ ਬਲ ਵਾਲੇ ਵੱਡੇ ਸੂਰਮੇ ਜੋ ਬੇ-ਪ੍ਰਵਾਹੀ ਨਾਲ ਸ਼ਸਤ੍ਰਾਂ ਦੀ ਧਾਰ (ਭਾਵ, ਚੋਟ) ਸਹਿ ਸਕਣ, ਜੋ (ਕਈ) ਦੇਸਾਂ ਨੂੰ ਜਿੱਤ ਲੈਣ, ਆਕੀਆਂ ਨੂੰ ਲਿਫਾ ਲੈਣ ਤੇ ਮਸਤੇ ਹੋਏ ਹਾਥੀਆਂ ਦਾ ਮਾਣ ਤੋੜ ਦੇਣ, ਜੋ ਤਕੜੇ ਕਿਲ੍ਹਿਆਂ ਨੂੰ ਸਰ ਕਰ ਲੈਣ ਤੇ ਗੱਲਾਂ ਵਿਚ ਹੀ ਸਾਰੀ ਧਰਤੀ 'ਤੇ ਕਬਜ਼ਾ ਕਰ ਸਕਣ, (ਭਾਵ, ਸਾਰੀ ਧਰਤੀ 'ਤੇ ਕਬਜ਼ਾ ਕਰ ਲੈਣਾ ਜਿਨ੍ਹਾਂ ਲਈ ਕੋਈ ਵੱਡੀ ਗੱਲ ਨਾ ਹੋਵੇ) ਅਜਿਹੇ ਅਨੇਕਾਂ ਬੰਦੇ (ਉਸ ਪਰਮਾਤਮਾ ਦੇ) ਦਰ 'ਤੇ ਮੰਗਤੇ ਹਨ, (ਇਹਨਾਂ ਨੂੰ) ਉਹ ਇਕ ਪਰਮਾਤਮਾ ਹੀ ਦੇਣ ਵਾਲਾ ਹੈ, ਜੋ ਮਾਇਆ ਦਾ ਮਾਲਕ ਹੈ ਤੇ ਸਭ ਜੀਆਂ ਦੇ ਸਿਰ 'ਤੇ ਖਸਮ ਹੈ।੬।੨੬।

**ਦਾਨਵ ਦੇਵ ਫਨਿੰਦ ਨਿਸਾਚਰ, ਭੂਤ ਭਵਿੱਖ ਭਵਾਨ ਜਪੈਗੇ॥**
**ਜੀਵ ਜਿਤੇ ਜਲ ਮੈ ਥਲ ਮੈ, ਪਲ ਹੀ ਪਲ ਮੈ ਸਭ ਥਾਪ ਥਪੈਗੇ॥**
**ਪੁੰਨ ਪ੍ਰਤਾਪਨ ਬਾਢ ਜੈਤ ਧੁਨਿ, ਪਾਪਨ ਕੇ ਬਹੁ ਪੁੰਜ ਖਪੈਗੇ॥**
**ਸਾਧ ਸਮੂਹ ਪ੍ਰਸੰਨ ਫਿਰੈ ਜਗਿ, ਸੱਤ੍ਰ ਸਭੈ ਅਵਲੋਕਿ ਚਪੈਗੇ॥੭॥੨੭॥**

***ਪਦ ਅਰਥ :*** ਦਾਨਵ—ਦੈਂਤ, ਰਾਖਸ਼। ਫਨਿੰਦ—ਫਣ ਵਾਲਿਆਂ ਦਾ ਰਾਜਾ (ਫਣਿ + ਇੰਦਰ) ਸੱਪਾਂ ਦਾ ਰਾਜਾ, ਸ਼ੇਸ਼ਨਾਗ; ਪੁਰਾਣਾ ਖ਼ਿਆਲ ਚਲਿਆ ਆ ਰਿਹਾ ਹੈ ਕਿ ਸ਼ੇਸ਼ਨਾਗ ਦੇ ਇਕ ਹਜ਼ਾਰ ਸਿਰ ਹਨ, ਵਿਸ਼ਨੂੰ ਨੇ ਆਪਣੀ ਸੇਜ ਇਸ ਦੇ ਸਿਰ 'ਤੇ ਬਣਾਈ ਹੋਈ ਹੈ, ਸਾਰੀ ਸ੍ਰਿਸ਼ਟੀ ਨੂੰ ਇਸ ਨੇ ਆਪਣੇ ਸਿਰ 'ਤੇ ਚੁਕਿਆ ਹੋਇਆ ਹੈ। ਨਿਸਾਚਰ—(ਨਿਸ਼ਾ—ਰਾਤ) ਰਾਤ ਨੂੰ ਤੁਰਨ ਫਿਰਨ ਵਾਲੇ ਭੂਤ, ਪਰੇਤ। ਭੂਤ—ਪਿਛਲੇ ਸਮੇ ਵਿਚ। ਭਵਿੱਖ—ਅਗਾਂਹ ਆਉਣ ਵਾਲੇ ਸਮੇ ਵਿਚ। ਭਵਾਨ—ਹੁਣ ਦੇ ਸਮੇ ਵਿਚ। ਜਪੈਗੇ—ਜਪਦੇ ਹਨ।

ਜਿਤੇ—ਜਿਤਨੇ ਭੀ, ਭਾਵ, ਸਾਰੇ ਜੀਵ। ਮੈ—ਵਿਚ। ਪਲ ਹੀ ਪਲ ਮੈ—ਪਲੋ ਪਲੋ ਵਿਚ। ਥਾਪ—ਬਨਾਵਟ। ਥਾਪ ਥਪੈਗੇ—ਬਣਾਂਦਾ ਹੈ, ਰਚਦਾ ਹੈ।

ਪੁੰਨ—ਭਲੇ ਕੰਮ। ਪ੍ਰਤਾਪ—ਤੇਜ। ਬਾਢ—ਬ੍ਰਿਧੀ। ਜੈਤ ਧੁਨਿ—ਜੈ ਜੈਕਾਰ ਦੀ ਆਵਾਜ਼। ਪੁੰਜ—ਢੇਰ। ਖਪੈਗੇ—ਨਾਸ ਹੋ ਜਾਂਦੇ ਹਨ।

ਸਾਧ ਸਮੂਹ—ਸਾਰੇ ਭਲੇ ਮਨੁੱਖ। ਜਗਿ—ਜਗਤ ਵਿਚ। ਸੱਤ੍ਰ—ਵੈਰੀ, ਭਲੇ ਮਨੁੱਖਾਂ ਦੇ ਵਿਰੋਧੀ, ਮੰਦ-ਕਰਮੀ ਮਨੁੱਖ। ਅਵਿਲੋਕਿ—ਵੇਖ ਕੇ। ਚਪੈਗੇ—ਦਬ ਜਾਂਦੇ ਹਨ।

***ਅਰਥ :*** ਜੋ ਪਰਮਾਤਮਾ ਜਲ ਦੇ ਤੇ ਧਰਤੀ (ਭਾਵ, ਸਾਰੀ ਸ੍ਰਿਸ਼ਟੀ) ਦੇ ਸਾਰੇ ਹੀ ਜੀਵਾਂ ਨੂੰ ਪਲੋ ਪਲੀ ਵਿਚ ਬਣਾਣ ਦੀ ਸਮਰੱਥਾ ਰੱਖਦਾ ਹੈ, ਉਸ ਨੂੰ ਜੋ ਜੀਵ ਪਿੱਛੇ ਜਪਦੇ ਰਹੇ ਹਨ, ਹੁਣ ਜਪਦੇ ਹਨ ਜਾਂ ਅਗਾਂਹ ਨੂੰ ਜਪਣਗੇ, (ਚਾਹੇ ਉਹ) ਦੈਂਤ (ਹਨ, ਚਾਹੇ ਉਹ) ਦੇਵਤੇ (ਹਨ, ਚਾਹੇ) ਸ਼ੇਸ਼ਨਾਗ (ਹੈ, ਤੇ ਭਾਵੇਂ) ਭੂਤ ਪ੍ਰੇਤ (ਹਨ), ਉਹਨਾਂ ਸਭਨਾਂ ਦੇ ਭਲੇ ਕੰਮਾਂ ਦੇ ਤੇਜ ਤੇ ਬ੍ਰਿਧੀ ਦੀ ਜੈ ਜੈਕਾਰ ਦੀ ਧੁਨੀ ਵਧਦੀ ਹੈ ਤੇ ਉਹਨਾਂ ਦੇ (ਪਿਛਲੇ ਕੀਤੇ ਹੋਏ) ਮੰਦੇ ਕਰਮਾਂ ਦੇ ਢੇਰਾਂ ਦੇ ਢੇਰ ਨਾਸ ਹੋ ਜਾਂਦੇ ਹਨ।

ਪਰਮਾਤਮਾ ਦੀ ਭਗਤੀ ਕਰਨ ਵਾਲੇ ਮਨੁੱਖ ਜਗਤ ਵਿਚ ਖਿੜੇ ਮੱਥੇ ਫਿਰਦੇ ਹਨ ਤੇ ਵਿਕਾਰੀ ਬੰਦੇ ਉਹਨਾਂ ਨੂੰ ਵੇਖ ਕੇ ਹੌਲੇ ਪੈ ਜਾਂਦੇ ਹਨ।੭।੨੭।

**ਮਾਨਵ ਇੰਦ੍ਰ ਗਜਿੰਦ੍ਰ ਨਰਾਧਿਪ, ਜੌਨ ਤ੍ਰਿਲੋਕ ਕੋ ਰਾਜੁ ਕਰੈਗੇ॥**
**ਕੋਟਿ ਇਸਨਾਨ ਗਜਾਦਿਕ ਦਾਨ, ਅਨੇਕ ਸੁਅੰਬਰ ਸਾਜਿ ਬਰੈਗੇ॥**
**ਬ੍ਰਹਮ ਮਹੇਸੁਰ ਬਿਸਨ ਸਚੀਪਤਿ, ਅੰਤਿ ਫਸੇ ਜਮਫਾਸ ਪਰੈਗੇ॥**
**ਜੇ ਨਰ ਸ੍ਰੀਪਤਿ ਕੇ ਪ੍ਰਸਿ ਹੈ ਪਗ, ਤੇ ਨਰ ਫੇਰਿ ਨ ਦੇਹ ਧਰੈਗੇ॥੮॥੨੮॥**

***ਪਦ ਅਰਥ :*** ਮਾਨਵ—ਮਨੁੱਖ। ਇੰਦ੍ਰ—ਰਾਜਾ। ਮਾਨਵ ਇੰਦ੍ਰ—ਮਨੁੱਖਾਂ ਦੇ ਰਾਜੇ। ਗਜਿੰਦ੍ਰ—ਗਜ + ਇੰਦ੍ਰ, ਹਾਥੀਆਂ ਦੇ ਰਾਜੇ, ਵੱਡੇ ਵੱਡੇ ਹਾਥੀ। ਨਰਾਧਿਪ—(ਨਰ + ਅਧਿਪ) ਮਨੁੱਖਾਂ ਦੇ ਰਾਖੇ, ਰਾਜੇ। ਤ੍ਰਿਲੋਕ ਕੋ ਰਾਜੁ—ਤਿੰਨਾਂ ਲੋਕਾਂ (ਧਰਤ, ਅਕਾਸ਼, ਪਾਤਾਲ) ਦਾ ਰਾਜ, ਸਾਰੀ ਸ੍ਰਿਸ਼ਟੀ ਦਾ ਰਾਜ। ਕਰੈਗੇ-ਭਾਵ, ਕਰਦੇ ਹਨ। ਜੌਨ—ਜੋ।

ਕੋਟਿ ਇਸਨਾਨ—ਕਰੋੜਾਂ (ਤੀਰਥਾਂ ਦੇ) ਇਸ਼ਨਾਨ। ਗਜਾਦਿਕ—ਹਾਥੀ ਆਦਿਕ। ਸੁਅੰਬਰ—(ਸ੍ਵਯੰ-ਵਰ) ਆਪਣਾ ਵਰ ਆਪ ਢੂੰਡਣ ਲਈ ਰਸਮ। ਸਾਜਿ—ਸਾਜ ਕੇ, ਰਚ ਕੇ। ਬਰੈਗੇ—ਭਾਵ, ਵਰਦੇ ਹਨ, ਵਿਆਹ ਕਰਦੇ ਹਨ। ਮਹੇਸੁਰ—ਸ਼ਿਵ। ਸਚੀ ਪਤਿ—ਸਚੀ ਦਾ ਖਸਮ, ਇੰਦਰ ('ਸਚੀ' ਇੰਦਰ ਦੇਵਤੇ ਦੀ ਵਹੁਟੀ ਦਾ ਨਾਂ ਹੈ)। ਅੰਤਿ—ਆਖ਼ਰ ਨੂੰ। ਜਮਫਾਸ—ਮੌਤ ਦੀ ਫਾਹੀ, ਮੌਤ ਦੇ ਵੱਸ। ਜੇ ਨਰ—ਜੋ ਮਨੁੱਖ। ਸ੍ਰੀ ਪਤਿ—ਸ੍ਰੀ ਦਾ ਪਤੀ, ਲੱਛਮੀ ਦਾ ਖਸਮ, ਪਰਮਾਤਮਾ। ਪ੍ਰਸਿ ਹੈ—ਛੂੰਹਦੇ ਹਨ। ਪਗ—ਪੈਰ। ਪ੍ਰਸਿ ਹੈ ਪਗ—ਪੈਰ ਪਰਸਦੇ ਹਨ, ਚਰਨੀਂ ਲੱਗਦੇ ਹਨ। ਫੇਰਿ—ਮੁੜ ਕੇ। ਦੇਹ ਨ ਧਰੈਗੇ—ਸਰੀਰ ਧਾਰਨ ਨਹੀਂ ਕਰਦੇ, ਜਨਮ ਮਰਨ ਦੇ ਗੇੜ ਵਿਚ ਨਹੀਂ ਪੈਂਦੇ।

***ਅਰਥ :*** ਜੋ ਮਨੁੱਖ ਵੱਡੇ ਵੱਡੇ ਹਾਥੀਆਂ ਦੇ ਮਾਲਕ ਹੋ ਕੇ ਚੱਕ੍ਰਵਰਤੀ ਰਾਜੇ ਬਣਦੇ ਹਨ ਤੇ ਸਾਰੀ ਸ੍ਰਿਸ਼ਟੀ ਦਾ ਭੀ ਰਾਜ ਕਰਦੇ ਹਨ;

ਜੋ ਮਨੁੱਖ ਕਰੋੜਾਂ ਤੀਰਥਾਂ 'ਤੇ (ਭੀ) ਇਸ਼ਨਾਨ ਕਰ ਕੇ ਹਾਥੀ ਆਦਿਕ ਦਾਨ ਕਰਦੇ ਹਨ, ਤੇ ਕਈ ਸੁਅੰਬਰ ਰਚਾ ਰਚਾ ਕੇ ਵਿਆਹ ਕਰਦੇ ਹਨ;

(ਇਹ ਸਾਰੇ ਵੱਡੇ ਵੱਡੇ ਲੋਕ ਤਾਂ ਕਿਤੇ ਰਹੇ) ਬ੍ਰਹਮਾ, ਸ਼ਿਵ, ਵਿਸ਼ਨੂੰ ਤੇ ਇੰਦਰ (ਵਰਗੇ ਭੀ) ਆਖ਼ਰ ਮੌਤ ਦੇ ਵੱਸ ਪੈਂਦੇ ਹਨ;

(ਸਿਰਫ਼) ਉਹ ਮਨੁੱਖ ਮੁੜ ਕੇ ਜਨਮ ਮਰਨ ਦੇ ਗੇੜ ਵਿਚ ਨਹੀਂ ਪੈਂਦੇ, ਜੋ ਪਰਮਾਤਮਾ ਦੀ ਚਰਨੀਂ ਲੱਗਦੇ ਹਨ (ਭਾਵ, ਜੋ ਪ੍ਰਭੂ ਦੀ ਬੰਦਗੀ ਕਰਦੇ ਹਨ)।੮।੨੮।

**ਕਹਾ ਭਯੋ ਜੋ ਦੋਊ ਲੋਚਨ ਮੂੰਦਿ ਕੈ, ਬੈਠ ਰਹਿਓ ਬਕ ਧਿਆਨੁ ਲਗਾਇਓ ॥**
**ਨਾਤ ਫਿਰਿਓ ਲੀਏ ਸਾਤ ਸਮੁੰਦ੍ਰਨ, ਲੋਕ ਗਇਓ ਪਰਲੋਕੁ ਗਵਾਇਓ ॥**
**ਬਾਸ ਕੀਓ ਬਿਖਿਆਨ ਸੋ ਬੈਠਿ ਕੈ, ਐਸੇ ਹੀ ਐਸੇ ਸੋ ਬੈਸ ਬਿਤਾਇਓ ॥**
**ਸਾਚੁ ਕਹਉ ਸੁਨਿ ਲੇਹੁ ਸਭੈ, ਜਿਨਿ ਪ੍ਰੇਮੁ ਕੀਓ ਤਿਨ ਹੀ ਪ੍ਰਭੁ ਪਾਇਓ ॥੯॥੨੯॥**

***ਪਦ ਅਰਥ :*** ਕਹਾ ਭਯੋ—ਕੀ ਹੋਇਆ ? ਭਾਵ, ਇਸ ਗੱਲ ਦਾ ਕੋਈ ਲਾਭ ਨਹੀਂ। ਜੋ—ਜੇ। ਲੋਚਨ—ਅੱਖਾਂ। ਮੂੰਦਿ ਕੈ—ਮੀਟ ਕੇ। ਬਕ ਧਿਆਨੁ—ਬਗਲੇ ਵਾਲੀ ਸਮਾਧੀ। ਫਿਰਿਓ—ਫਿਰਿਆ। ਲੀਏ—ਤੱਕ। ਬਾਸ—ਨਿਵਾਸ। ਕੀਓ—ਕੀਤਾ। ਬਿਖਿਆਨ ਸੋ—ਬਿਖਿਆਨ ਸਿਉਂ; ਵਿਸ਼ਿਆਂ ਨਾਲ। ਐਸੇ ਹੀ ਐਸੇ—ਐਵੇਂ ਹੀ, ਵਿਅਰਥ ਹੀ। ਬੈਸ—(ਵਯਸ) ਉਮਰ। ਕਹਉ—ਮੈਂ ਆਖਦਾ ਹਾਂ। ਸਭੈ—ਸਾਰੇ ਜਣੇ। ਜਿਨਿ—ਜਿਸ ਮਨੁੱਖ ਨੇ। ਸਾਚੁ ਕਹਉ—ਮੈਂ ਸੱਚ ਕਹਿੰਦਾ ਹਾਂ, ਅਸਲ ਗੱਲ ਇਹ ਹੈ। ਬੈਠਿ ਕੈ—ਬਹਿ ਕੇ, ਹੋਰ ਸਭ ਕੁਝ ਛੱਡ ਛਡਾ ਕੇ।

***ਅਰਥ :*** ਜੇ (ਕੋਈ ਮਨੁੱਖ) ਦੋਵੇਂ ਅੱਖਾਂ ਮੀਟ ਕੇ ਬੈਠਾ ਰਿਹਾ ਤੇ (ਉਸ ਨੇ) ਬਗਲੇ ਵਾਲੀ ਸਮਾਧੀ ਲਾਈ ਰੱਖੀ, ਇਸਦਾ ਕੋਈ ਲਾਭ ਨਹੀਂ ਹੋ ਸਕਦਾ। ਜੇ (ਕੋਈ ਮਨੁੱਖ) ਸੱਤਾਂ ਸਮੁੰਦਰਾਂ ਤੱਕ (ਸਾਰੇ ਤੀਰਥਾਂ 'ਤੇ) ਇਸ਼ਨਾਨ ਕਰਦਾ ਫਿਰਿਆ ਤਾਂ ਉਸ ਨੇ ਇਹ ਲੋਕ (ਭਾਵ, ਮੌਜੂਦਾ ਜੀਵਨ ਦਾ ਸੁਖ) ਭੀ ਗਵਾ ਲਿਆ ਤੇ ਪਰਲੋਕ ਭੀ ਗਵਾਇਆ (ਕਿਉਂਕਿ ਪ੍ਰਭੂ ਦਾ ਸਿਮਰਨ ਨਾ ਕੀਤਾ)।

ਪਰ ਜਿਸ ਮਨੁੱਖ ਨੇ (ਸਮਾਧੀ ਤੇ ਤੀਰਥ-ਇਸ਼ਨਾਨ ਆਦਿਕ ਕਰਮ ਛੱਡ ਕੇ) ਵਿਕਾਰਾਂ ਨਾਲ ਹੀ ਨਿੱਠ ਕੇ ਸੰਗ ਕੀਤਾ, ਉਸ ਨੇ ਭੀ (ਸਾਰੀ) ਉਮਰ ਵਿਅਰਥ ਹੀ ਗਵਾ ਲਈ।

(ਹੇ ਭਾਈ !) ਸਾਰੇ ਧਿਆਨ ਨਾਲ ਸੁਣ ਲਉ, ਅਸਲ ਗੱਲ ਇਹ ਹੈ (ਕਿ ਨਾ ਤਾਂ ਬਗਲ-ਸਮਾਧੀਆਂ ਤੇ ਤੀਰਥ-ਇਸ਼ਨਾਨਾਂ ਨਾਲ ਰੱਬ ਮਿਲਦਾ ਹੈ ਤੇ ਨਾ ਹੀ ਵਿਸ਼ੇ-ਵਿਕਾਰਾਂ ਵਿਚ ਪਏ ਰਹਿਣਾ ਜੀਵਨ-ਮਨੋਰਥ ਹੈ)। ਉਸੇ ਮਨੁੱਖ ਨੇ ਪਰਮਾਤਮਾ ਨੂੰ ਲੱਭਾ ਹੈ ਜਿਸ ਨੇ (ਖ਼ਾਲਕ ਤੇ ਖ਼ਲਕਤ ਨਾਲ) ਪਿਆਰ ਕੀਤਾ ਹੈ।੯।੨੯।

**ਕਾਹੂ ਲੈ ਪਾਹਨੁ ਪੂਜਿ ਧਰ੍ਯੋ ਸਿਰਿ, ਕਾਹੂ ਲੈ ਲਿੰਗੁ ਗਰੇ ਲਟਕਾਇਓ ॥**
**ਕਾਹੂ ਲਖਿਓ ਹਰਿ ਅਵਾਚੀ ਦਿਸਾ ਮਹਿ, ਕਾਹੂ ਪਛਾਹ ਕੋ ਸੀਸ ਨਿਵਾਇਓ ॥**
**ਕੋਊ ਬੁਤਾਨ ਕੋ ਪੂਜਤ ਹੈ ਪਸੁ, ਕੋਊ ਮ੍ਰਿਤਾਨ ਕਉ ਪੂਜਨ ਧਾਇਓ ॥**
**ਕੂਰ ਕ੍ਰਿਆ ਉਰਝਿਓ ਸਭ ਹੀ ਜਗੁ, ਸ੍ਰੀ ਭਗਵਾਨ ਕੋ ਭੇਦੁ ਨ ਪਾਇਓ ॥੧੦॥੩੦॥**

***ਪਦ ਅਰਥ :*** ਕਾਹੂ—ਕਿਸੇ (ਮਨੁੱਖ) ਨੇ। ਪਾਹਨੁ—ਪੱਥਰ। ਪੂਜਿ—ਪੂਜ ਕੇ। ਸਿਰਿ—ਸਿਰ ਉਤੇ। ਗਰੇ—ਗਲ ਵਿਚ। ਲਖਿਓ—ਲਖਿਆ, ਵੇਖਿਆ, ਸਮਝਿਆ। ਅਵਾਚੀ—ਦੱਖਣ। ਦਿਸਾ—ਪਾਸਾ, ਤਰਫ਼। ਪਛਾਹ ਕੋ—ਪੱਛਮ ਵਲ। *ਨੋਟ :* ਟੀਕਾਕਾਰ 'ਪਛਾਹ' ਲਫ਼ਜ਼ ਦੇ ਟਾਕਰੇ 'ਤੇ ਲਫ਼ਜ਼ 'ਅਵਾਚੀ' ਦਾ ਅਰਥ 'ਚੜ੍ਹਦਾ', ਸੂਰਜ ਚੜ੍ਹਨ ਵਾਲਾ ਪਾਸਾ ਕਰਦੇ ਹਨ; ਇਹ ਗ਼ਲਤ ਹੈ। ਚਹੁੰਆਂ ਪਾਸਿਆਂ ਵਾਸਤੇ ਸੰਸਕ੍ਰਿਤ ਵਿਚ ਹੇਠ-ਲਿਖੇ ਲਫ਼ਜ਼ ਹਨ :

ਉਦੀਚੀ—ਪਹਾੜ ਪਾਸਾ। ਅਵਾਚੀ—ਦੱਖਣ ਪਾਸਾ।
ਪ੍ਰਾਚੀ—ਚੜ੍ਹਦਾ ਪਾਸਾ। ਪ੍ਰਤੀਚੀ—ਲਹਿੰਦਾ ਪਾਸਾ।

ਅਵਾਚੀ ਦਿਸਾ—ਦੱਖਣ ਪਾਸਾ, ਜਿਧਰ ਦੁਆਰਕਾ ਮੰਦਰ ਹੈ (ਕ੍ਰਿਸ਼ਨ ਜੀ ਦਾ ਨਿਵਾਸ-ਥਾਂ)। ਪਸੁ—ਪਸ਼ੂ, ਮੂਰਖ। ਮ੍ਰਿਤ—ਮੁਰਦਾ (ਭਾਵ, ਕਬਰ, ਜਿਥੇ ਮੁਰਦਾ ਦੱਬਿਆ ਪਿਆ ਹੈ)। ਕੂਰ—ਕੂੜ, ਝੂਠੀ। ਕ੍ਰਿਆ—ਕੰਮ, ਰਸਮ। ਉਰਝਿਓ—ਰੁੱਝਾ ਹੋਇਆ ਹੈ। ਸ੍ਰੀ ਭਗਵਾਨ—ਪਰਮਾਤਮਾ।

***ਅਰਥ :*** ਕਿਸੇ ਮਨੁੱਖ ਨੇ ਪੱਥਰ (ਭਾਵ, ਸਾਲਗਰਾਮ) ਲੈ ਕੇ, ਪੂਜਾ ਕਰਕੇ ਉਸ ਨੂੰ ਸਿਰ 'ਤੇ ਰੱਖਿਆ ਹੈ, (ਭਾਵ, ਸਾਲਗਰਾਮ ਨੂੰ ਸਿਰ ਨਿਵਾਇਆ ਹੈ, ਮੱਥਾ ਟੇਕਿਆ ਹੈ) ਕਿਸੇ ਨੇ ਸ਼ਿਵ-ਲਿੰਗ ਲੈ ਕੇ ਗਲ ਵਿਚ ਲਟਕਾਇਆ ਹੋਇਆ ਹੈ (ਭਾਵ, ਪੂਜਾ ਲਈ ਪੱਲੇ ਬੰਨ੍ਹੀ ਫਿਰਦਾ ਹੈ)।

ਕਿਸੇ ਮਨੁੱਖ ਨੇ ਪਰਮਾਤਮਾ ਨੂੰ ਦੱਖਣ ਪਾਸੇ (ਦੁਆਰਕਾ ਵਿਚ) ਹੀ (ਵਸਦਾ) ਸਮਝਿਆ ਹੈ, ਕਿਸੇ ਨੇ (ਪੱਛਮ ਪਾਸੇ ਨਿਰਾ ਕਾਅਬੇ ਨੂੰ ਖ਼ੁਦਾ ਦਾ ਘਰ ਸਮਝ ਕੇ) ਪੱਛਮ ਪਾਸੇ ਵਲ ਸਿਰ ਝੁਕਾਇਆ ਹੈ।

ਕੋਈ ਮੂਰਖ ਬੁਤਾਂ ਨੂੰ (ਰੱਬ ਸਮਝ ਕੇ) ਪੂਜ ਰਿਹਾ ਹੈ, ਤੇ ਕੋਈ ਕਬਰਾਂ ਨੂੰ ਪੂਜਣ ਲਈ ਦੌੜਿਆ ਫਿਰਦਾ ਹੈ।

(ਇਸ ਤਰ੍ਹਾਂ) ਸਾਰਾ ਹੀ ਜਗਤ ਕੂੜੀਆਂ ਰਸਮਾਂ ਵਿਚ ਰੁੱਝਾ ਪਿਆ ਹੈ, ਤੇ ਪਰਮਾਤਮਾ ਦਾ ਭੇਤ (ਇਹਨਾਂ ਵਿਚੋਂ) ਕਿਸੇ ਨੇ ਨਹੀਂ ਪਾਇਆ।੧੦।੩੦।

ੴ ਵਾਹਿਗੁਰੂ ਜੀ ਕੀ ਫ਼ਤਹ॥

## ਸ੍ਰੀ ਮੁਖਵਾਕ ਪਾਤਿਸ਼ਾਹੀ ੧੦॥

## ਤ੍ਵ ਪ੍ਰਸਾਦਿ॥

***ਪਦ ਅਰਥ :*** ਤ੍ਵ—ਤਵ, ਤੇਰੀ। ਪ੍ਰਸਾਦਿ—ਪ੍ਰਸਾਦ ਦੁਆਰਾ, ਕਿਰਪਾ ਨਾਲ।

***ਅਰਥ :*** (ਹੇ ਪ੍ਰਭੂ !) ਤੇਰੀ ਕਿਰਪਾ ਨਾਲ (ਮੈਂ ਇਹ ਬਾਣੀ ਉਚਾਰਦਾ ਹਾਂ)।

# ਚੌਪਈ

ਚੌਪਈ—ਚੌਂ+ਪਈ, ਚਾਰ ਪਦਾਂ ਵਾਲੀ, ਚਾਰ ਤੁਕਾਂ ਵਾਲੀ, ਉਹ ਬਾਣੀ ਜਿਸ ਦੇ ਹਰੇਕ ਬੰਦ ਵਿਚ ਚਾਰ ਚਾਰ ਤੁਕਾਂ ਹਨ।

**ਪ੍ਰਣਵੌ ਆਦਿ ਏਕੰਕਾਰਾ॥ ਜਲਿ ਥਲਿ ਮਹੀਅਲਿ ਕੀਓ ਪਸਾਰਾ॥**
**ਆਦਿ ਪੁਰਖੁ ਅਬਗਤੁ ਅਬਿਨਾਸੀ॥ ਲੋਕ ਚਤੁਰਦਸ ਜੋਤਿ ਪ੍ਰਕਾਸੀ॥੧॥**

***ਪਦ ਅਰਥ :***ਪ੍ਰਣਵੌ—ਪ੍ਰਣਵਉ, ਮੈਂ ਪ੍ਰਨਾਮ ਕਰਦਾ ਹਾਂ, ਮੈਂ ਨਿਉਂਦਾ ਹਾਂ, ਮੈਂ ਸਿਰ ਨਿਵਾਂਦਾ ਹਾਂ। ਆਦਿ—ਮੁੱਢ, ਮੂਲ, ਸ਼ੁਰੂ, ਜੋ ਸਾਰੀ ਸ੍ਰਿਸ਼ਟੀ ਦਾ ਮੂਲ ਹੈ, ਜਿਸ ਤੋਂ ਸਾਰੀ ਸ੍ਰਿਸ਼ਟੀ ਬਣੀ ਹੈ। ਏਕੰਕਾਰਾ—ਇਕ ਓਅੰਕਾਰ, ਇਕ ਪਰਮਾਤਮਾ, ਜੋ ਇਕ-ਰਸ ਵਿਆਪਕ ਹੈ। ਥਲਿ—ਧਰਤੀ ਦੇ ਅੰਦਰ। ਮਹੀਅਲਿ—ਮਹੀ ਤਲਿ, ਧਰਤੀ ਦੇ ਤਲੇ ਉਤੇ, ਧਰਤੀ ਦੇ ਉੱਪਰ (ਭਾਵ), ਧਰਤੀ ਦੇ ਉਪਰਲੇ ਖੁਲ੍ਹੇ ਪੁਲਾੜ ਵਿਚ, ਆਕਾਸ਼ ਵਿਚ। ਪਸਾਰਾ—ਖਿਲਾਰਾ। ਪੁਰਖੁ—(पुरि शेते इति पुरुषः) ਜੋ ਹਰੇਕ ਜੀਵ ਵਿਚ ਮੌਜੂਦ ਹੈ। ਅਬਗਤੁ—(अव्यक्त) ਅਦ੍ਰਿਸ਼ਟ, ਜੋ ਇਹਨਾਂ ਅੱਖਾਂ ਨਾਲ ਦਿੱਸਦਾ ਨਹੀਂ। ਚਤੁਰਦਸ—ਚਾਰ ਤੇ ਦਸ, ਚੌਦਾਂ। ਚਤੁਰਦਸ ਲੋਕ—ਚੌਦਾਂ ਭਵਨਾਂ ਵਿਚ, ਸੱਤ ਆਕਾਸ਼ਾਂ ਤੇ ਸਤ ਪਾਤਾਲਾਂ ਵਿਚ, ਸਾਰੀ ਸ੍ਰਿਸ਼ਟੀ ਵਿਚ। ਪ੍ਰਕਾਸੀ—ਚਾਨਣ ਕੀਤਾ ਹੋਇਆ ਹੈ।

***ਅਰਥ :*** ਮੈਂ ਉਸ ਇਕ, ਇਕ-ਰਸ ਵਿਆਪਕ ਪਰਮਾਤਮਾ ਅਗੇ ਸਿਰ ਨਿਵਾਉਂਦਾ ਹਾਂ ਜਿਸ ਤੋਂ ਸਾਰੀ ਸ੍ਰਿਸ਼ਟੀ ਬਣੀ ਹੈ, ਜਿਸ ਨੇ ਜਲ ਵਿਚ, ਧਰਤੀ ਦੇ ਅੰਦਰ ਤੇ ਧਰਤੀ ਦੇ ਉਪਰ ਆਕਾਸ਼ ਵਿਚ ਆਪਣਾ ਆਪ ਪਰਗਟ ਕੀਤਾ ਹੋਇਆ ਹੈ। (ਮੈਂ ਉਸ ਪਰਮਾਤਮਾ ਨੂੰ ਨਮਸਕਾਰ ਕਰਦਾ ਹਾਂ) ਜੋ ਸਾਰੀ ਸ੍ਰਿਸ਼ਟੀ ਦਾ ਮੂਲ ਹੈ, ਜੋ ਸਭ ਜੀਵਾਂ ਵਿਚ ਮੌਜੂਦ ਹੈ; ਜੋ (ਇਹਨਾਂ ਅੱਖਾਂ ਨਾਲ ਸਾਨੂੰ) ਦਿਸਦਾ ਨਹੀਂ, ਜੋ ਕਦੇ ਨਾਸ ਹੋਣ ਵਾਲਾ ਨਹੀਂ ਹੈ, ਤੇ ਜਿਸ ਨੇ ਚੌਦਾਂ ਹੀ ਭਵਨਾਂ ਵਿਚ ਆਪਣੇ ਨੂਰ ਨਾਲ ਚਾਨਣ ਕੀਤਾ ਹੋਇਆ ਹੈ।੧।

**ਹਸਤਿ ਕੀਟ ਕੇ ਬੀਚ ਸਮਾਨਾ ॥ ਰਾਵ ਰੰਕ ਜਿਹ ਇਕ-ਸਰ ਜਾਨਾ ॥**
**ਅਦ੍ਵੈ ਅਲਖੁ ਪੁਰਖੁ ਅਬਿਗਾਮੀ ॥ ਸਭ ਘਟ ਘਟ ਕੇ ਅੰਤਰਜਾਮੀ ॥੨॥**

***ਪਦ ਅਰਥ :*** ਹਸਤਿ—ਹਾਥੀ (*ਨੋਟ :* ਲਫ਼ਜ਼ 'ਹਸਤ' ਅਤੇ 'ਹਸਤਿ' ਦਾ ਫ਼ਰਕ ਚੇਤੇ ਰੱਖਣਾ। ਹਸਤ—ਹੱਥ, ਸੁੰਢ। ਹਸਤਿ—ਹੱਥ ਵਾਲਾ, ਸੁੰਢ ਵਾਲਾ, ਹਾਥੀ)। ਕੀਟ—ਕੀੜਾ (ਸੰਸਕ੍ਰਿਤ ਦਾ ਅੱਖਰ 'ਟ' ਪ੍ਰਾਕ੍ਰਿਤ ਅਤੇ ਪੰਜਾਬੀ ਵਿਚ 'ੜ' ਬਣ ਗਿਆ ਹੈ; ਜਿਵੇਂ ਸੰਸਕ੍ਰਿਤ 'ਕਟਕ' ਤੋਂ ਪੰਜਾਬੀ ਲਫ਼ਜ਼ 'ਕੜਾ' ਹੈ, ਜਿਵੇਂ ਸੰਸਕ੍ਰਿਤ 'ਤ੍ਰਿਕੁਟੀ' ਤੋਂ ਪੰਜਾਬੀ ਲਫ਼ਜ਼ 'ਤ੍ਰਿਊੜੀ' ਹੈ, ਜਿਵੇਂ ਸੰਸਕ੍ਰਿਤ 'ਨਿਕਟਿ' ਤੋਂ ਪੰਜਾਬੀ ਲਫ਼ਜ਼ 'ਨੇੜੇ' ਹੈ। ਰਾਵ—ਅਮੀਰ, ਰਾਜਾ। ਰੰਕ—ਕੰਗਾਲ। ਜਿਹ—ਜਿਸ ਪਰਮਾਤਮਾ ਨੇ। ਇਕ-ਸਰ—ਇਕੋ ਜਿਹੇ, ਬਰਾਬਰ। ਜਾਨਾ—ਜਾਣਿਆ ਹੈ, ਸਾਂਝ ਪਾਈ ਹੈ, ਪਿਆਰ ਕੀਤਾ ਹੈ। ਅਦ੍ਵੈ—ਅ + ਦਵੈ, ਅ + ਦ੍ਵਯ; ਜਿਸ ਵਰਗਾ ਕੋਈ ਹੋਰ ਦੂਜਾ ਨਹੀਂ ਹੈ। ਅਲਖੁ—ਅ + ਲਖ, ਜੋ ਲਖਿਆ ਨਹੀਂ ਜਾ ਸਕਦਾ, ਜਿਸ ਦੇ ਸਾਰੇ ਗੁਣ ਬਿਆਨ ਨਹੀਂ ਕੀਤੇ ਜਾ ਸਕਦੇ। ਅਬਿਗਾਮੀ—[ਸੰ : ਅਵਿਗਮ—unseparated, unremoved] ਜੋ ਵੱਖ ਨਹੀਂ ਕੀਤਾ ਜਾ ਸਕਦਾ। ਅੰਤਰਜਾਮੀ—[ਜਾ—ਯਾ, ਜਾਣਾ, ਅੱਪੜਨਾ] ਅੰਦਰ ਅੱਪੜ ਜਾਣ ਵਾਲਾ। ਘਟ ਘਟ ਕੇ—ਹਰੇਕ ਹਿਰਦੇ ਦੇ।

***ਅਰਥ :*** (ਮੈਂ ਉਸ ਪਰਮਾਤਮਾ ਅਗੇ ਸਿਰ ਨਿਵਾਉਂਦਾ ਹਾਂ) ਜੋ ਹਾਥੀ (ਤੋਂ ਲੈ ਕੇ) ਕੀੜੇ (ਤਕ ਹਰੇਕ ਜੀਵ) ਵਿਚ ਸਮਾਇਆ ਹੋਇਆ ਹੈ, ਜਿਸ ਨੇ ਗਰੀਬ ਤੇ ਅਮੀਰ ਹਰੇਕ ਨਾਲ ਇਕੋ ਜਿਹੀ ਸਾਂਝ ਪਾਈ ਹੋਈ ਹੈ, ਜਿਸ ਵਰਗਾ ਕੋਈ ਹੋਰ ਦੂਜਾ ਨਹੀਂ ਹੈ, ਜਿਸ ਦੇ ਸਾਰੇ ਗੁਣ ਬਿਆਨ ਨਹੀਂ ਕੀਤੇ ਜਾ ਸਕਦੇ, ਜੋ ਸਭ ਜੀਵਾਂ ਵਿਚ ਮੌਜੂਦ ਹੈ, ਜਿਸ ਨੂੰ (ਜੀਵਾਂ ਤੋਂ) ਵੱਖ ਨਹੀਂ ਕੀਤਾ ਜਾ ਸਕਦਾ, ਅਤੇ ਜੋ ਸਭ ਜੀਵਾਂ ਦੇ ਹਿਰਦਿਆਂ ਦੇ ਅੰਦਰ ਤਕ ਪਹੁੰਚ ਵਾਲਾ ਹੈ।੨।

**ਅਲਖ-ਰੂਪੁ ਅਛੈ ਅਨ-ਭੇਖਾ॥ ਰਾਗ ਰੰਗ ਜਿਹ ਰੂਪ ਨ ਰੇਖਾ॥ ਬਰਨ ਚਿਹਨ ਸਭ ਹੂੰ ਤੇ ਨਿਆਰਾ॥ ਆਦਿ ਪੁਰਖ ਅਦ੍ਵੈ ਅਬਿਕਾਰਾ॥੩॥**

***ਪਦ ਅਰਥ :*** ਅਲਖ—ਬਿਆਨ ਤੋਂ ਪਰੇ। ਅਲਖ-ਰੂਪੁ—ਜਿਸ ਦਾ ਸਰੂਪ ਪੂਰੀ ਤਰ੍ਹਾਂ ਬਿਆਨ ਨਹੀਂ ਕੀਤਾ ਜਾ ਸਕਦਾ। ਅਛੈ—ਅ + ਛੈ, ਅ-ਖਜ਼ਯ, ਨਾਸ-ਰਹਿਤ, ਜੋ ਨਾਸ ਨਹੀਂ ਹੋ ਸਕਦਾ। ਭੇਖ—ਧਾਰਮਿਕ ਲਿਬਾਸ। ਅਨ-ਭੇਖਾ—ਜਿਸ ਦਾ ਕੋਈ ਖ਼ਾਸ ਧਾਰਮਿਕ ਲਿਬਾਸ ਨਹੀਂ ਹੈ। ਜਿਹ—ਜਿਸ ਦਾ, ਜਿਸ ਨੂੰ। ਰਾਗ ਰੰਗ—ਮੋਹ ਦੀ ਰੰਗਣ। ਰੇਖਾ—ਲਕੀਰਾਂ, ਚਿਹਨ, ਨਿਸ਼ਾਨ। ਰੂਪ ਰੇਖਾ—ਸਰੂਪ ਦੇ ਖ਼ਾਸ ਚਿਹਨ, ਸਰੂਪ ਦਾ ਖ਼ਾਸ ਹੁਲੀਆ। ਬਰਨ—ਰੰਗ, ਬ੍ਰਾਹਮਣ, ਖੱਤ੍ਰੀ ਆਦਿਕ ਜਾਤੀ। ਨਿਆਰਾ—ਨਿਰਾਲਾ, ਵਖਰਾ। ਅਬਿਕਾਰਾ—ਅ-ਬਿਕਾਰ, (ਬਿਕਾਰ—ਤਬਦੀਲੀ) changeless, ਜਿਸ ਵਿਚ ਕੋਈ ਤਬਦੀਲੀ ਨਹੀਂ ਆਉਂਦੀ, ਜਿਸ ਦੇ ਸੁਭਾਵ ਵਿਚ ਕੋਈ ਫ਼ਰਕ ਨਹੀਂ ਪੈਂਦਾ।

***ਅਰਥ :***(ਮੈਂ ਉਸ ਪਰਮਾਤਮਾ ਅਗੇ ਆਪਣਾ ਸਿਰ ਨਿਵਾਉਂਦਾ ਹਾਂ) ਜਿਸ ਦਾ ਸਹੀ ਸਰੂਪ ਪੂਰੀ ਤਰ੍ਹਾਂ ਬਿਆਨ ਨਹੀਂ ਕੀਤਾ ਜਾ ਸਕਦਾ, ਜੋ ਕਦੇ ਨਾਸ ਨਹੀਂ ਹੁੰਦਾ, ਜੋ ਕਿਸੇ ਖ਼ਾਸ ਧਾਰਮਿਕ ਲਿਬਾਸ ਉਤੇ ਨਹੀਂ ਰੀਝਦਾ, ਜਿਸ ਨੂੰ ਮੋਹ ਦੀ ਰੰਗਣ ਨਹੀਂ ਹੈ, ਅਤੇ ਜਿਸ ਦੇ ਸਰੂਪ ਦਾ ਕੋਈ ਖ਼ਾਸ ਹੁਲੀਆ ਦੱਸਿਆ ਨਹੀਂ ਜਾ ਸਕਦਾ।

(ਮੈਂ ਉਸ ਪ੍ਰਭੂ ਨੂੰ ਨਮਸਕਾਰ ਕਰਦਾ ਹਾਂ) ਜੋ ਬ੍ਰਾਹਮਣ, ਖੱਤ੍ਰੀ ਆਦਿਕ ਜਾਤੀਆਂ ਦੇ ਚਿਹਨਾਂ ਤੋਂ ਨਿਰਾਲਾ ਹੈ, ਜੋ ਸਾਰੀ ਹੀ ਸ੍ਰਿਸ਼ਟੀ ਨੂੰ ਬਣਾਉਣ ਵਾਲਾ ਹੈ, ਜੋ ਸਭ ਜੀਵਾਂ ਵਿਚ ਮੌਜੂਦ ਹੈ, ਜਿਸ ਵਰਗਾ ਕੋਈ ਹੋਰ ਦੂਜਾ ਨਹੀਂ ਹੈ, ਅਤੇ ਜਿਸ ਦੇ ਸੁਭਾਵ ਵਿਚ ਕਦੇ ਕੋਈ ਫ਼ਰਕ ਨਹੀਂ ਪੈਂਦਾ।੩।

**ਬਰਨ ਚਿਹਨ ਜਿਹ ਜਾਤਿ ਨ ਪਾਤਾ॥ ਸ਼ੱਤ੍ਰ ਮਿੱਤ੍ਰ ਜਿਹ ਤਾਤ ਨ ਮਾਤਾ॥ ਸਭ ਤੇ ਦੂਰਿ, ਸਭਨ ਤੇ ਨੇਰਾ॥ ਜਲਿ ਥਲਿ ਮਹੀਅਲਿ ਜਾਹਿ ਬਸੇਰਾ॥੪॥**

***ਪਦ ਅਰਥ :*** ਚਿਹਨ—ਨਿਸ਼ਾਨ। ਜਿਹ—ਜਿਸ ਦਾ। ਪਾਤਾ—ਪਾਤਿ, ਕੁਲ। ਸ਼ੱਤ੍ਰ—ਵੈਰੀ। ਤਾਤ—ਪਿਤਾ। ਜਾਹਿ—ਜਿਸ (ਪਰਮਾਤਮਾ) ਦਾ। ਬਸੇਰਾ—ਵਾਸਾ, ਟਿਕਾਣਾ। ਮਹੀਅਲਿ—ਮਹੀ ਤਲਿ, (ਮਹੀ—ਧਰਤੀ) ਧਰਤੀ ਦੇ ਤਲੇ ਉਤੇ, ਧਰਤੀ ਦੇ ਉਪਰ ਆਕਾਸ਼ ਵਿਚ।

***ਅਰਥ :***(ਮੈਂ ਉਸ ਪਰਮਾਤਮਾ ਅੱਗੇ ਆਪਣਾ ਸਿਰ ਨਿਵਾਉਂਦਾ ਹਾਂ) ਜਿਸ ਦਾ ਬ੍ਰਾਹਮਣ, ਖੱਤ੍ਰੀ ਆਦਿਕ ਕਿਸੇ ਵਰਣ ਦਾ ਕੋਈ ਚਿਹਨ ਨਹੀਂ ਹੈ; ਜਿਸ ਦੀ

ਕੋਈ ਖ਼ਾਸ ਜਾਤੀ ਨਹੀਂ, ਜਿਸ ਦੀ ਕੋਈ ਖ਼ਾਸ ਕੁਲ ਨਹੀਂ ਹੈ; ਜਿਸ ਦਾ ਕੋਈ ਵੈਰੀ ਨਹੀਂ, ਕੋਈ ਮਿੱਤਰ ਨਹੀਂ; ਜਿਸ ਦੀ ਕੋਈ ਮਾਂ ਨਹੀਂ, ਜਿਸ ਦਾ ਕੋਈ ਪਿਉ ਨਹੀਂ।

(ਮੈਂ ਉਸ ਪ੍ਰਭੂ ਨੂੰ ਨਮਸਕਾਰ ਕਰਦਾ ਹਾਂ) ਜੋ ਸਭ ਜੀਵਾਂ ਤੋਂ (ਦੂਰ ਵੱਖਰਾ ਭੀ) ਹੈ ਤੇ ਜੋ ਸਭ ਜੀਵਾਂ ਦੇ ਨੇੜੇ (ਅੰਗ ਸੰਗ ਭੀ) ਰਹਿੰਦਾ ਹੈ, ਜਿਸਦਾ ਨਿਵਾਸ ਜਲ ਵਿਚ ਹੈ, ਧਰਤੀ ਦੇ ਅੰਦਰ ਹੈ ਤੇ ਧਰਤੀ ਦੇ ਉਪਰ ਅਕਾਸ਼ ਵਿਚ ਭੀ ਹੈ।੪।

**ਅਨਹਦ-ਰੂਪੁ ਅਨਾਹਦ-ਬਾਨੀ ॥ ਚਰਨ ਸਰਨ ਜਿਹ ਬਸਤ ਭਵਾਨੀ ॥**
**ਬ੍ਰਹਮਾ ਬਿਸਨ ਅੰਤ ਨਹੀ ਪਾਇਓ ॥ ਨੇਤਿ ਨੇਤਿ ਮੁਖਚਾਰ ਬਤਾਇਓ ॥੫॥**

***ਪਦ ਅਰਥ :*** ਅਨਹਦ—(all-pervading) ਸਰਬ-ਵਿਆਪਕ, ਇਕ-ਰਸ। ਅਨਹਦ ਰੂਪੁ—ਉਹ ਪ੍ਰਭੂ ਜਿਸ ਦਾ ਸਰੂਪ ਹਰ ਥਾਂ ਇਕ-ਰਸ ਹੈ, ਜਿਸ ਦੀ ਹਸਤੀ ਸਰਬ-ਵਿਆਪਕ ਹੈ। ਬਾਨੀ—ਜੀਵਨ-ਰੌ। ਅਨਾਹਦ-ਬਾਨੀ—ਉਹ ਪਰਮਾਤਮਾ ਜਿਸ ਦੀ ਜੀਵਨ-ਰੌ ਹਰ ਥਾਂ ਇਕ-ਰਸ ਮੌਜੂਦ ਹੈ। ਜਿਹ ਚਰਨ ਸਰਨ—ਜਿਸ ਦੇ ਚਰਨਾਂ ਦੀ ਓਟ ਵਿਚ। ਭਵਾਨੀ—ਦੇਵੀ, ਦੁਰਗਾ। ਨੇਤਿ—ਨ-ਇਤਿ, ਇਹੋ ਜਿਹਾ ਨਹੀਂ। ਨੇਤਿ ਨੇਤਿ—ਇਹੋ ਜਿਹਾ ਨਹੀਂ, ਇਹੋ ਜਿਹਾ ਨਹੀਂ, (ਭਾਵ,) ਜਗਤ ਵਿਚ ਕੋਈ ਭੀ ਉਸ ਪਰਮਾਤਮਾ ਜਿਹਾ ਨਹੀਂ ਹੈ। ਮੁਖਚਾਰ—ਚਾਰ ਮੁਖਾਂ ਵਾਲੇ ਨੇ, ਬ੍ਰਹਮਾ ਨੇ। ਬਤਾਇਓ—ਦੱਸਿਆ, ਆਖਿਆ।

***ਅਰਥ :***(ਮੈਂ ਉਸ ਪਰਮਾਤਮਾ ਅਗੇ ਆਪਣਾ ਸਿਰ ਨਿਵਾਉਂਦਾ ਹਾਂ) ਜਿਸ ਦੀ ਹਸਤੀ (ਸਾਰੇ ਹੀ ਜਗਤ ਵਿਚ) ਸਰਬ-ਵਿਆਪਕ ਹੈ, ਜਿਸ ਦੀ ਜੀਵਨ-ਰੌ ਹਰ ਥਾਂ ਇਕ-ਰਸ ਮੌਜੂਦ ਹੈ; ਦੁਰਗਾ ਭੀ ਜਿਸ ਦੇ ਚਰਨਾਂ ਦਾ ਆਸਰਾ ਲੈ ਰਹੀ ਹੈ।

(ਮੈਂ ਉਸ ਪ੍ਰਭੂ ਨੂੰ ਨਮਸਕਾਰ ਕਰਦਾ ਹਾਂ) ਬ੍ਰਹਮਾ ਅਤੇ ਵਿਸ਼ਨੂੰ ਭੀ ਜਿਸ ਦੇ (ਗੁਣਾਂ) ਦਾ ਅੰਤ ਨਹੀਂ ਪਾ ਸਕੇ, ਜਿਸ ਦੀ ਬਾਬਤ ਬ੍ਰਹਮਾ ਨੇ ਆਖਿਆ ਹੈ ਕਿ ਉਸ ਵਰਗਾ ਹੋਰ ਕੋਈ ਨਹੀਂ ਹੈ, ਉਸ ਜਿਹਾ ਹੋਰ ਕੋਈ ਨਹੀਂ ਹੈ।੫।

**ਕੋਟਿ ਇੰਦ੍ਰ ਉਪਇੰਦ੍ਰ ਬਨਾਏ ॥ ਬ੍ਰਹਮਾ ਰੁਦ੍ਰ ਉਪਾਇ ਖਪਾਏ ॥**
**ਲੋਕ ਚਤੁਰਦਸ ਖੇਲ ਰਚਾਇਓ ॥ ਬਹੁਰਿ ਆਪ ਹੀ ਬੀਚ ਮਿਲਾਇਓ ॥੬॥**

***ਪਦ ਅਰਥ :*** ਕੋਟਿ—ਕਰੋੜ। ਉਪਇੰਦ੍ਰ—ਵਿਸ਼ਨੂੰ ਦਾ ਪੰਜਵਾਂ ਅਵਤਾਰ,

ਜਿਸ ਨੂੰ ਵਾਮਨ-ਅਵਤਾਰ ਆਖਦੇ ਹਨ, ਇਹ ਇੰਦ੍ਰ ਦਾ ਛੋਟਾ ਭਰਾ ਸੀ। ਰੁੱਦ੍ਰ—ਸ਼ਿਵ। ਉਪਾਇ—ਪੈਦਾ ਕਰ ਕੇ। ਖੇਲੁ—ਤਮਾਸ਼ਾ। ਬਹੁਰਿ—ਮੁੜ। ਆਪ ਹੀ ਬੀਚ—ਆਪਣੇ ਵਿਚ ਹੀ।

***ਅਰਥ :***(ਮੈਂ ਉਸ ਪਰਮਾਤਮਾ ਅੱਗੇ ਸਿਰ ਨਿਵਾਉਂਦਾ ਹਾਂ) ਜਿਸ ਨੇ (ਇੱਕ ਨਹੀਂ) ਕਰੋੜਾਂ ਹੀ ਇੰਦ੍ਰ ਦੇਵਤੇ ਅਤੇ ਵਾਮਨ-ਅਵਤਾਰ ਪੈਦਾ ਕੀਤੇ ਹਨ, ਜੋ ਕਰੋੜਾਂ ਹੀ ਬ੍ਰਹਮਾ ਅਤੇ ਸ਼ਿਵ ਪੈਦਾ ਕਰ ਕੇ ਨਾਸ ਕਰ ਦੇਂਦਾ ਹੈ।

(ਮੈਂ ਉਸ ਪ੍ਰਭੂ ਨੂੰ ਨਮਸਕਾਰ ਕਰਦਾ ਹਾਂ) ਜਿਸ ਨੇ ਚੌਦਾਂ ਭਵਨਾਂ ਦਾ ਤਮਾਸ਼ਾ ਬਣਾਇਆ ਹੋਇਆ ਹੈ, ਤੇ (ਜਦੋਂ ਉਹ ਚਾਹੁੰਦਾ ਹੈ, ਇਸ ਨੂੰ) ਮੁੜ ਆਪਣੇ ਵਿਚ ਹੀ ਲੀਨ ਕਰ ਲੈਂਦਾ ਹੈ।੬।

**ਦਾਨਵ ਦੇਵ ਫਨਿੰਦ ਅਪਾਰਾ॥ ਗੰਧ੍ਰਬ ਜੱਛ ਰਚੇ ਸੁਭਚਾਰਾ॥**
**ਭੂਤ ਭਵਿਖ ਭਵਾਨ ਕਹਾਨੀ॥ ਘਟ ਘਟ ਕੇ ਪਟ ਪਟ ਕੀ ਜਾਨੀ॥੭॥**

***ਪਦ ਅਰਥ :*** ਦਾਨਵ—ਦੈਂਤ, ਰਾਖਸ਼। ਫਨਿੰਦ—[ਫਣ—ਸੱਪ ਦੀ ਕਲਗੀ। ਫਣੀ—ਕਲਗੀ ਵਾਲਾ ਸੱਪ। ਫਨਿ-ਇੰਦ੍ਰ—ਕਲਗੀ ਵਾਲੇ ਸੱਪਾਂ ਦਾ ਰਾਜਾ, ਸੱਪਾਂ ਦਾ ਰਾਜਾ] ਸ਼ੇਸ਼ਨਾਗ। ਅਪਾਰ—ਅ-ਪਾਰ, ਜਿਸ ਦਾ ਪਾਰਲਾ ਬੰਨਾ ਨਾ ਲੱਭ ਸਕੇ, ਜਿਸ ਦੀ ਗਿਣਤੀ ਦਾ ਅਖ਼ੀਰਲਾ ਅੰਕ ਨਾ ਮਿਲ ਸਕੇ, ਬੇਅੰਤ, ਅਨਗਿਣਤ। ਗੰਧ੍ਰਬ—ਗੰਧਰਬ, ਦੇਵਤਿਆਂ ਦੇ ਰਾਗੀ। ਜੱਛ—(ਯਕ੍ਸ਼ ਯਖਜ, ਜੱਖ) ਹੌਲੇ ਮੇਲ ਦੇ ਦੇਵਤਿਆਂ ਦੀ ਇਕ ਜਮਾਤ, ਜੋ ਧਨ ਦੇ ਦੇਵਤਾ ਕੁਬੇਰ ਦੇ ਸੇਵਕ ਮੰਨੇ ਜਾਂਦੇ ਹਨ ਅਤੇ ਜੋ ਕੁਬੇਰ ਦੇ ਖ਼ਜ਼ਾਨਿਆਂ ਤੇ ਬਾਗ਼ਾਂ ਦੀ ਰਾਖੀ ਕਰਦੇ ਹਨ। ਸੁਭਚਾਰਾ—ਸ਼ੁਭ-ਆਚਾਰ, ਪਵਿੱਤਰ ਆਚਰਨ ਵਾਲੇ। ਰਚੇ—ਪੈਦਾ ਕੀਤੇ। ਭੂਤ—ਬੀਤ ਚੁਕੇ ਸਮੇ ਦੀਆਂ। ਭਵਿੱਖ—ਆਉਣ ਵਾਲੇ ਸਮੇ ਦੀਆਂ। ਭਵਾਨ—ਹੁਣ ਬੀਤ ਰਹੇ ਸਮੇ ਦੀਆਂ। ਕਹਾਨੀ—ਘਟਨਾ, ਕਥਾ। ਪਟ—ਪੜਦਾ।

***ਅਰਥ :*** (ਮੈਂ ਉਸ ਪਰਮਾਤਮਾ ਅੱਗੇ ਆਪਣਾ ਸਿਰ ਨਿਵਾਉਂਦਾ ਹਾਂ) ਜਿਸ ਨੇ ਅਨਗਿਣਤ ਰਾਖਸ਼, ਦੇਵਤੇ ਅਤੇ ਸ਼ੇਸ਼ਨਾਗ ਪੈਦਾ ਕੀਤੇ ਹਨ, ਜਿਸ਼ ਨੇ ਅਨੇਕਾਂ ਹੀ ਗੰਧਰਬ, ਅਨੇਕਾਂ ਹੀ ਜੱਖ ਅਤੇ ਅਨੇਕਾਂ ਹੀ ਪਵਿੱਤਰ-ਆਤਮਾ ਜੀਵ ਰਚੇ ਹਨ।

(ਮੈਂ ਉਸ ਪ੍ਰਭੂ ਨੂੰ ਨਮਸਕਾਰ ਕਰਦਾ ਹਾਂ) ਜਿਸ ਨੇ ਪਿਛੇ ਬੀਤ ਚੁਕੇ ਸਮੇ ਦੀਆਂ ਕਹਾਣੀਆਂ ਚਲਾ ਦਿੱਤੀਆਂ ਹਨ, ਜੋ ਹੁਣ ਬੀਤ ਰਹੇ ਸਮੇ ਦੀਆਂ ਵਾਪਰ

ਰਹੀਆਂ ਗੱਲਾਂ ਦੀਆਂ ਕਹਾਣੀਆਂ ਚਲਾ ਰਿਹਾ ਹੈ, ਜੋ ਆਉਣ ਵਾਲੇ ਸਮੇ ਦੀਆਂ ਵਾਰਾਂ ਚਲਾਣ ਵਾਲਾ ਹੈ; ਅਤੇ ਜੋ ਹਰੇਕ ਜੀਵ ਦੇ ਦਿਲ ਦੀ ਜਾਣਦਾ ਹੈ, ਜੋ ਹਰੇਕ ਦੇ ਅੰਦਰਲੇ ਪਰਦੇ ਦੀ ਜਾਣਦਾ ਹੈ।੭।

ਭਾਵ, ਉਹ ਪ੍ਰਭੂ, ਇਕ ਸ਼ੇਸ਼ਨਾਗ ਨਹੀਂ, ਅਨੇਕਾਂ ਸ਼ੇਸ਼ਨਾਗ ਪੈਦਾ ਕਰਨ ਵਾਲਾ ਹੈ। ਜੋ ਕੁਝ ਜਗਤ ਵਿਚ ਹੁਣ ਤਕ ਹੋਇਆ ਹੈ, ਹੁਣ ਹੋ ਰਿਹਾ ਹੈ; ਅਗਾਂਹ ਨੂੰ ਹੋਵੇਗਾ, ਇਹ ਸਭ ਕੁਝ ਉਸ ਪ੍ਰਭੂ ਦਾ ਹੀ ਕੀਤਾ ਕਰਾਇਆ ਹੋ ਰਿਹਾ ਹੈ।

**ਤਾਤ ਮਾਤ ਜਿਹ ਜਾਤਿ ਨ ਪਾਤਾ॥ ਏਕ ਰੰਗ ਕਾਹੂ ਨਹੀ ਰਾਤਾ॥**
**ਸਰਬ ਜੋਤਿ ਕੇ ਬੀਚ ਸਮਾਨਾ॥ ਸਭਹੂੰ ਸਰਬ ਠੌਰ ਪਹਿਚਾਨਾ॥੮॥**

***ਪਦ ਅਰਥ :*** ਤਾਤ—ਪਿਉ। ਜਿਹ—ਜਿਸ ਪਰਮਾਤਮਾ ਦਾ। ਪਾਤ—ਕੁਲ। ਏਕ ਰੰਗ ਕਾਹੂ ਨਹੀ—ਕਿਸੇ ਇਕ ਜਾਤੀ ਜਾਂ ਕੁਲ ਦੇ ਪਿਆਰ ਵਿਚ ਨਹੀਂ। ਰਾਤਾ—ਰੱਤਾ ਹੋਇਆ, ਮਸਤ। ਜੋਤਿ—ਜੀਵ। ਸਭਹੂੰ—ਸਭਨਾਂ ਵਿਚ। ਸਰਬ ਠੌਰ—ਸਭ ਥਾਵਾਂ ਵਿਚ। ਪਹਿਚਾਨਾ—ਪਛਾਣਿਆ ਹੈ, ਮੈਂ ਪਛਾਣ ਲਿਆ ਹੈ, ਮੈਂ ਵੇਖ ਲਿਆ ਹੈ।

***ਅਰਥ :*** (ਮੈਂ ਉਸ ਪਰਮਾਤਮਾ ਅਗੇ ਆਪਣਾ ਸਿਰ ਨਿਵਾਉਂਦਾ ਹਾਂ) ਜਿਸ ਦੀ ਕੋਈ ਮਾਂ ਨਹੀਂ, ਜਿਸ ਦਾ ਕੋਈ ਪਿਉ ਨਹੀਂ, ਜਿਸ ਦੀ ਕੋਈ ਖ਼ਾਸ ਜਾਤੀ ਨਹੀਂ, ਜਿਸ ਦੀ ਕੋਈ ਖ਼ਾਸ ਕੁਲ ਨਹੀਂ, ਜੋ ਕਿਸੇ ਇਕ ਜਾਤ ਜਾਂ ਕਿਸੇ ਇਕ ਕੁਲ ਦੇ ਪਿਆਰ ਵਿਚ ਨਹੀਂ ਹੈ।

(ਮੈਂ ਉਸ ਪ੍ਰਭੂ ਨੂੰ ਨਮਸਕਾਰ ਕਰਦਾ ਹਾਂ) ਜੋ ਸਭ ਜੀਵਾਂ ਵਿਚ ਮੌਜੂਦ ਹੈ, ਜਿਸ ਨੂੰ ਮੈਂ ਸਭਨਾਂ ਵਿਚ ਅਤੇ ਸਭ ਥਾਵਾਂ ਵਿਚ (ਵੱਸਦਾ) ਵੇਖਿਆ ਹੈ।੮।

**ਕਾਲ-ਰਹਿਤ ਅਨਕਾਲ-ਸਰੂਪਾ॥ ਅਲਖ ਪੁਰਖੁ ਅਬਿਗਤੁ ਅਵਧੂਤਾ॥**
**ਜਾਤਿ ਪਾਤਿ ਜਿਹ ਚਿਹਨ ਨ ਬਰਨਾ॥ ਅਬਿਗਤ-ਦੇਵ ਅਛੈ ਅਨ-ਭਰਮਾ॥੯॥**

***ਪਦ ਅਰਥ :*** ਕਾਲ—ਮੌਤ, ਸਮਾ। ਕਾਲ-ਰਹਿਤ—ਜਿਸ ਉਤੇ ਮੌਤ ਦਾ ਜ਼ੋਰ ਨਹੀਂ ਚਲ ਸਕਦਾ, ਜਿਸ ਉਤੇ ਸਮੇ ਦਾ ਅਸਰ ਨਹੀਂ ਪੈਂਦਾ (ਭਾਵ, ਜੋ ਬਿਰਧ ਹੋ ਕੇ ਮੌਤ ਦੇ ਵੱਸ ਨਹੀਂ ਪੈਂਦਾ)। ਅਨ-ਕਾਲ—ਕਾਲ-ਰਹਿਤ। ਸਰੂਪਾ—ਸ੍ਵ + ਰੂਪ, ਆਪਣਾ ਰੂਪ, ਆਪਣਾ ਅਸਲਾ, ਆਪਣਾ ਵਜੂਦ। ਅਨਕਾਲ ਸਰੂਪ—ਜਿਸ ਦਾ ਆਪਣਾ ਵਜੂਦ ਮੌਤ-ਰਹਿਤ ਹੈ। ਅਲਖ—ਜਿਸ ਦੇ ਗੁਣ ਗਿਣੇ

ਨਹੀਂ ਜਾ ਸਕਦੇ। ਅਬਿਗਤੁ—ਅਦ੍ਰਿਸ਼ਟ। ਅਵਧੂਤ—ਜਿਸ ਨੇ ਮਾਇਆ ਦਾ ਮੋਹ, ਮਾਇਆ ਦੇ ਬੰਧਨ ਮੁਕਾ ਦਿਤੇ ਹਨ। ਅਛੈ—ਅ-ਛੈ, ਅ-ਖਜਯ, ਅਬਿਨਾਸ਼ੀ। ਅਨ-ਭਰਮ—ਜੋ ਭਟਕਣਾ ਤੋਂ ਪਰੇ ਹੈ। ਅਬਿਗਤ—ਸਰੀਰ-ਰਹਿਤ, ਅਦ੍ਰਿਸ਼ਟ।

**ਅਰਥ :** (ਮੈਂ ਉਸ ਪਰਮਾਤਮਾ ਅੱਗੇ ਆਪਣਾ ਸਿਰ ਨਿਵਾਉਂਦਾ ਹਾਂ) ਜੋ ਮੌਤ ਰਹਿਤ ਹੈ, ਜਿਸ ਦਾ ਆਪਣਾ ਵਜੂਦ ਸਮੇ ਦੇ ਅਸਰ ਹੇਠ ਨਹੀਂ ਹੈ, ਜਿਸ ਦੇ ਗੁਣ ਗਿਣੇ ਨਹੀਂ ਜਾ ਸਕਦੇ, ਜੋ ਸਭ ਜੀਵਾਂ ਵਿਚ ਵਿਆਪਕ ਹੈ, ਜੋ ਇਹਨਾਂ ਅੱਖਾਂ ਨਾਲ ਨਹੀਂ ਦਿੱਸਦਾ, ਅਤੇ ਜੋ ਮਾਇਆ ਦੇ ਬੰਧਨਾਂ ਤੋਂ ਪਰੇ ਹੈ।

(ਮੈਂ ਉਸ ਪ੍ਰਭੂ ਨੂੰ ਨਮਸਕਾਰ ਕਰਦਾ ਹਾਂ) ਜਿਸ ਦੀ ਕੋਈ ਖ਼ਾਸ ਜਾਤੀ ਨਹੀਂ, ਜਿਸ ਦੀ ਕੋਈ ਖ਼ਾਸ ਕੁਲ ਨਹੀਂ, ਜਿਸ ਦਾ ਕੋਈ ਖ਼ਾਸ ਹੁਲੀਆ ਦੱਸਿਆ ਨਹੀਂ ਜਾ ਸਕਦਾ, ਜਿਸ ਦਾ ਕੋਈ ਖ਼ਾਸ ਵਰਨ ਨਹੀਂ, ਜੋ ਕਿਸੇ ਸਰੀਰ ਵਾਲਾ (ਬ੍ਰਹਮਾ ਸ਼ਿਵ ਆਦਿਕ) ਦੇਵਤਾ ਨਹੀਂ ਹੈ, ਜਿਸ ਨੂੰ ਕਦੇ ਮੌਤ ਨਹੀਂ, ਤੇ ਜੋ ਮਾਇਆ ਦੀ ਭਟਕਣਾ ਤੋਂ ਉਤਾਂਹ ਹੈ ।੯।

**ਸਭ ਕੋ ਕਾਲੁ ਸਭਨ ਕੋ ਕਰਤਾ॥ ਰੋਗ ਸੋਗ ਦੋਖਨ ਕੋ ਹਰਤਾ॥**
**ਏਕ ਚਿੱਤ ਜਿਹ ਇਕ ਛਿਨ ਧਿਆਯੋ ॥ ਕਾਲ ਫਾਸ ਕੇ ਬੀਚ ਨ ਆਯੋ ॥੧੦॥**

**ਪਦ ਅਰਥ :** ਸਭ ਕੋ—ਸਭਨਾਂ ਦਾ, ਸਭ ਜੀਵਾਂ ਦਾ। ਕਾਲੁ—ਮੌਤ, ਨਾਸ ਕਰਨ ਵਾਲਾ। ਕੋ—ਦਾ। ਕਰਤਾ—ਪੈਦਾ ਕਰਨ ਵਾਲਾ। ਸੋਗ—ਚਿੰਤਾ, ਫ਼ਿਕਰ। ਦੋਖ—ਐਬ, ਵਿਕਾਰ, ਪਾਪ। ਹਰਤਾ—ਦੂਰ ਕਰਨ ਵਾਲਾ, ਨਾਸ ਕਰਨ ਵਾਲਾ। ਏਕ-ਚਿੱਤ—ਇਕਾਗਰ-ਮਨ ਹੋ ਕੇ, ਮਨ ਜੋੜ ਕੇ, ਮਨ ਨੂੰ ਉਸ ਪ੍ਰਭੂ ਨਾਲ ਇਕ-ਰੂਪ ਕਰ ਕੇ। ਜਿਹ—ਜਿਸ ਮਨੁੱਖ ਨੇ। ਇਕ ਛਿਨ—ਰਤਾ ਕੁ ਸਮੇ ਲਈ ਭੀ। ਫਾਸ—ਫਾਹੀ। ਕਾਲ ਫਾਸ ਕੇ ਬੀਚ—ਮੌਤ ਦੀ ਫਾਹੀ ਵਿਚ, ਮੌਤ ਦੇ ਗੇੜ ਵਿਚ, ਮੌਤ ਦੇ ਸਦਾ ਦੇ ਸਹਿਮ ਵਿਚ।

**ਅਰਥ :** (ਮੈਂ ਉਸ ਪਰਮਾਤਮਾ ਅੱਗੇ ਆਪਣਾ ਸਿਰ ਨਿਵਾਉਂਦਾ ਹਾਂ) ਜੋ ਸਭ ਜੀਵਾਂ ਦਾ ਪੈਦਾ ਕਰਨ ਵਾਲਾ ਹੈ ਤੇ ਸਭ ਜੀਵਾਂ ਦਾ ਨਾਸ ਕਰਨ ਵਾਲਾ ਭੀ ਹੈ, ਜੋ ਸਭ ਜੀਵਾਂ ਦੇ ਰੋਗਾਂ, ਫ਼ਿਕਰਾਂ ਤੇ ਪਾਪਾਂ ਨੂੰ ਦੂਰ ਕਰਨ ਦੇ ਸਮਰਥ ਹੈ।

ਜਿਸ ਭੀ ਮਨੁੱਖ ਨੇ ਉਸ ਪਰਮਾਤਮਾ ਨੂੰ ਮਨ ਜੋੜ ਕੇ ਰਤਾ ਕੁ ਸਮੇ ਲਈ ਭੀ ਯਾਦ ਕੀਤਾ ਹੈ, ਉਹ ਮਨੁੱਖ ਮੌਤ ਦੇ ਸਦਾ ਦੇ ਸਹਿਮ ਵਿਚੋਂ ਨਿਕਲ ਜਾਂਦਾ ਹੈ।੧੦।

ੴ ਸਤਿਗੁਰਪ੍ਰਸਾਦਿ ॥

# ਰਾਮਕਲੀ ਮਹਲਾ ੩ ਅਨੰਦੁ

**ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ ॥**
**ਸਤਿਗੁਰੁ ਤ ਪਾਇਆ ਸਹਜ ਸੇਤੀ ਮਨਿ ਵਜੀਆ ਵਾਧਾਈਆ ॥**
**ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆ ॥**
**ਸਬਦੋ ਤ ਗਾਵਹੁ ਹਰੀ ਕੇਰਾ ਮਨਿ ਜਿਨੀ ਵਸਾਇਆ ॥**
**ਕਹੈ ਨਾਨਕੁ ਅਨੰਦੁ ਹੋਆ ਸਤਿਗੁਰੂ ਮੈ ਪਾਇਆ ॥੧॥**

***ਪਦ ਅਰਥ :*** ਅਨੰਦੁ—ਪੂਰਨ ਖਿੜਾਉ। ਪਾਇਆ—ਪ੍ਰਾਪਤ ਕਰ ਲਿਆ ਹੈ। ਸਹਜ—ਅਡੋਲ ਅਵਸਥਾ। ਸਹਜ ਸੇਤੀ—ਅਡੋਲ ਅਵਸਥਾ ਦੇ ਨਾਲ। ਮਨਿ—ਮਨ ਵਿਚ। ਵਾਧਾਈ—ਚੜ੍ਹਦੀ ਕਲਾ, ਉਤਸ਼ਾਹ ਪੈਦਾ ਕਰਨ ਵਾਲਾ ਗੀਤ। ਪਰੀਆ—ਰਾਗਾਂ ਦੀਆਂ ਪਰੀਆਂ, ਰਾਗਣੀਆਂ। ਰਾਗ ਰਤਨ—ਸੋਹਣੇ ਰਾਗ। ਕੇਰਾ—ਦਾ।

***ਅਰਥ :*** ਹੇ (ਭਾਈ) ਮਾਂ ! (ਮੇਰੇ ਅੰਦਰ) ਪੂਰਨ ਖਿੜਾਉ ਪੈਦਾ ਹੋ ਗਿਆ ਹੈ, (ਕਿਉਂਕਿ) ਮੈਨੂੰ ਗੁਰੂ ਮਿਲ ਪਿਆ ਹੈ। ਮੈਨੂੰ ਗੁਰੂ ਮਿਲਿਆ ਹੈ, ਤੇ ਨਾਲ ਹੀ ਅਡੋਲ ਅਵਸਥਾ ਭੀ ਪ੍ਰਾਪਤ ਹੋ ਗਈ ਹੈ (ਭਾਵ, ਗੁਰੂ ਦੇ ਮਿਲਣ ਨਾਲ ਮੇਰਾ ਮਨ ਡੋਲਣੋਂ ਹਟ ਗਿਆ ਹੈ); ਮੇਰੇ ਮਨ ਵਿਚ (ਮਾਨੋ) ਖ਼ੁਸ਼ੀ ਦੇ ਵਾਜੇ ਵੱਜ ਪਏ ਹਨ, ਸੋਹਣੇ ਰਾਗ ਆਪਣੇ ਪਰਵਾਰ ਤੇ ਰਾਗਣੀਆਂ ਸਮੇਤ (ਮੇਰੇ ਮਨ ਵਿਚ, ਮਾਨੋ) ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਵਣ ਆ ਗਏ ਹਨ।

(ਹੇ ਭਾਈ ! ਤੁਸੀ ਭੀ) ਪ੍ਰਭੂ ਦੀ ਸਿਫ਼ਤਿ-ਸਾਲਾਹ ਦਾ ਗੀਤ ਗਾਵੋ। ਜਿਨ੍ਹਾਂ ਜਿਨ੍ਹਾਂ ਨੇ ਸਿਫ਼ਤਿ-ਸਾਲਾਹ ਦਾ ਸ਼ਬਦ ਮਨ ਵਿਚ ਵਸਾਇਆ ਹੈ (ਉਹਨਾਂ ਦੇ ਅੰਦਰ ਪੂਰਨ ਖਿੜਾਉ ਪੈਦਾ ਹੋ ਜਾਂਦਾ ਹੈ)।

ਨਾਨਕ ਆਖਦਾ ਹੈ (ਮੇਰੇ ਅੰਦਰ ਭੀ) ਆਨੰਦ ਬਣ ਗਿਆ ਹੈ, (ਕਿਉਂਕਿ) ਮੈਨੂੰ ਸਤਿਗੁਰੂ ਮਿਲ ਪਿਆ ਹੈ।੧।

***ਭਾਵ :*** ਗੁਰੂ ਪਾਸੋਂ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੀ ਦਾਤਿ ਮਿਲਦੀ

ਹੈ, ਤੇ, ਸਿਫ਼ਤਿ-ਸਾਲਾਹ ਦੀ ਬਰਕਤਿ ਨਾਲ ਮਨੁੱਖ ਦੇ ਮਨ ਵਿਚ ਪੂਰਨ ਖਿੜਾਉ ਪੈਦਾ ਹੋ ਜਾਂਦਾ ਹੈ।

**ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ ॥**
**ਹਰਿ ਨਾਲਿ ਰਹੁ ਤੂ ਮੰਨ ਮੇਰੇ ਦੂਖ ਸਭਿ ਵਿਸਾਰਣਾ ॥**
**ਅੰਗੀਕਾਰੁ ਓਹੁ ਕਰੇ ਤੇਰਾ ਕਾਰਜ ਸਭਿ ਸਵਾਰਣਾ ॥**
**ਸਭਨਾ ਗਲਾ ਸਮਰਥੁ ਸੁਆਮੀ ਸੋ ਕਿਉ ਮਨਹੁ ਵਿਸਾਰੇ ॥**
**ਕਹੈ ਨਾਨਕੁ ਮੰਨ ਮੇਰੇ ਸਦਾ ਰਹੁ ਹਰਿ ਨਾਲੇ ॥੨॥**

***ਪਦ ਅਰਥ :*** ਮੰਨ ਮੇਰੇ—ਹੇ ਮੇਰੇ ਮਨ! ਸਭਿ—ਸਾਰੇ। ਵਿਸਾਰਣਾ—ਦੂਰ ਕਰਨ ਵਾਲਾ। ਅੰਗੀਕਾਰੁ—ਪੱਖ, ਸਹਾਇਤਾ। ਸਮਰਥੁ—ਕਰਨ-ਜੋਗ। ਮਨਹੁ—ਮਨ ਤੋਂ। ਵਿਸਾਰੇ—ਵਿਸਾਰਦਾ ਹੈਂ।

***ਅਰਥ :*** ਹੇ ਮੇਰੇ ਮਨ! ਤੂੰ ਸਦਾ ਪ੍ਰਭੂ ਦੇ ਨਾਲ (ਜੁੜਿਆ) ਰਹੁ। ਹੇ ਮੇਰੇ ਮਨ! ਤੂੰ ਸਦਾ ਪ੍ਰਭੂ ਨੂੰ ਯਾਦ ਰਖ। ਉਹ ਪ੍ਰਭੂ ਸਾਰੇ ਦੁੱਖ ਦੂਰ ਕਰਨ ਵਾਲਾ ਹੈ। ਉਹ ਸਦਾ ਤੇਰੀ ਸਹਾਇਤਾ ਕਰਨ ਵਾਲਾ ਹੈ, ਤੇਰੇ ਸਾਰੇ ਕੰਮ ਸਿਰੇ ਚਾੜ੍ਹਨ ਦੇ ਸਮਰੱਥ ਹੈ।

(ਹੇ ਭਾਈ!) ਉਸ ਮਾਲਕ ਨੂੰ ਕਿਉਂ (ਆਪਣੇ) ਮਨ ਤੋਂ ਭੁਲਾਂਦਾ ਹੈਂ ਜੋ ਸਾਰੇ ਕੰਮ ਕਰਨ-ਜੋਗਾ ਹੈ?

ਨਾਨਕ ਆਖਦਾ ਹੈ—ਹੇ ਮੇਰੇ ਮਨ! ਤੂੰ ਸਦਾ ਪ੍ਰਭੂ ਦੇ ਚਰਨਾਂ ਵਿਚ ਜੁੜਿਆ ਰਹੁ।੨।

***ਭਾਵ :*** ਜਿਹੜਾ ਮਨੁੱਖ ਪਰਮਾਤਮਾ ਦੀ ਯਾਦ ਵਿਚ ਜੁੜਿਆ ਰਹਿੰਦਾ ਹੈ, ਪਰਮਾਤਮਾ ਉਸ ਦੇ ਸਾਰੇ ਦੁੱਖ ਦੂਰ ਕਰ ਦੇਂਦਾ ਹੈ, ਉਸ ਦੇ ਸਾਰੇ ਕੰਮ ਸਵਾਰਦਾ ਹੈ। ਉਹ ਮਾਲਕ ਸਾਰੇ ਕੰਮ ਕਰਨ-ਜੋਗਾ ਹੈ।

**ਸਾਚੇ ਸਾਹਿਬਾ ਕਿਆ ਨਾਹੀ ਘਰਿ ਤੇਰੈ ॥**
**ਘਰਿ ਤ ਤੇਰੈ ਸਭੁ ਕਿਛੁ ਹੈ ਜਿਸੁ ਦੇਹਿ ਸੁ ਪਾਵਏ ॥**
**ਸਦਾ ਸਿਫਤਿ ਸਲਾਹ ਤੇਰੀ ਨਾਮੁ ਮਨਿ ਵਸਾਵਏ ॥**
**ਨਾਮੁ ਜਿਨ ਕੈ ਮਨਿ ਵਸਿਆ ਵਾਜੇ ਸਬਦ ਘਨੇਰੇ ॥**
**ਕਹੈ ਨਾਨਕੁ ਸਚੇ ਸਾਹਿਬ ਕਿਆ ਨਾਹੀ ਘਰਿ ਤੇਰੈ ॥੩॥**

***ਪਦ ਅਰਥ :*** ਘਰਿ ਤੇਰੈ—ਤੇਰੇ ਘਰ ਵਿਚ। ਤ—ਤਾਂ। ਸਭੁ ਕਿਛੁ—ਹਰੇਕ ਚੀਜ਼। ਦੇਹਿ—ਤੂੰ ਦੇਂਦਾ ਹੈਂ। ਸੁ—ਉਹ ਮਨੁੱਖ। ਪਾਵਏ—ਪਾਵੈ, ਪਾ ਲੈਂਦਾ ਹੈ, ਹਾਸਲ ਕਰਦਾ ਹੈ। ਸਿਫਤਿ ਸਲਾਹ—ਵਡਿਆਈ। ਮਨਿ—ਮਨ ਵਿਚ। ਵਸਾਵਏ—ਵਸਾਵੈ, ਵਸਾਂਦਾ ਹੈ। ਜਿਨ ਕੈ ਮਨਿ—ਜਿਨ੍ਹਾਂ ਦੇ ਮਨ ਵਿਚ। ਵਾਜੇ—ਵੱਜਦੇ ਹਨ। ਸਬਦ—ਸਾਜ਼ਾਂ ਦੇ ਆਵਾਜ਼, ਰਾਗਾਂ ਦੀਆਂ ਸੁਰਾਂ। ਘਨੇਰੇ—ਬੇਅੰਤ। ਸਚੇ—ਹੇ ਸਦਾ ਕਾਇਮ ਰਹਿਣ ਵਾਲੇ!

***ਅਰਥ :*** ਹੇ ਸਦਾ ਕਾਇਮ ਰਹਿਣ ਵਾਲੇ ਮਾਲਕ (ਪ੍ਰਭੂ)! (ਮੈਂ ਤੇਰੇ ਦਰ ਤੋਂ ਮਨ ਦਾ ਆਨੰਦ ਮੰਗਦਾ ਹਾਂ, ਪਰ) ਤੇਰੇ ਘਰ ਵਿਚ ਕੇਹੜੀ ਚੀਜ਼ ਨਹੀਂ ਹੈ ? ਤੇਰੇ ਘਰ ਵਿਚ ਤਾਂ ਹਰੇਕ ਚੀਜ਼ ਮੌਜੂਦ ਹੈ, ਉਹੀ ਮਨੁੱਖ ਪ੍ਰਾਪਤ ਕਰਦਾ ਹੈ ਜਿਸ ਨੂੰ ਤੂੰ ਆਪ ਦੇਂਦਾ ਹੈਂ (ਫਿਰ, ਉਹ ਮਨੁੱਖ) ਤੇਰਾ ਨਾਮ ਤੇ ਤੇਰੀ ਸਿਫ਼ਤਿ-ਸਾਲਾਹ (ਆਪਣੇ) ਮਨ ਵਿਚ ਵਸਾਂਦਾ ਹੈ (ਜਿਸ ਦੀ ਬਰਕਤਿ ਨਾਲ ਉਸ ਦੇ ਅੰਦਰ ਆਨੰਦ ਪੈਦਾ ਹੋ ਜਾਂਦਾ ਹੈ)। ਜਿਨ੍ਹਾਂ ਬੰਦਿਆਂ ਦੇ ਮਨ ਵਿਚ (ਤੇਰਾ) ਨਾਮ ਵੱਸਦਾ ਹੈ (ਉਹਨਾਂ ਦੇ ਅੰਦਰ, ਮਾਨੋ) ਬੇਅੰਤ ਸਾਜ਼ਾਂ ਦੀਆਂ (ਮਿਲਵੀਆਂ) ਸੁਰਾਂ ਵੱਜਣ ਲਗ ਪੈਂਦੀਆਂ ਹਨ (ਭਾਵ, ਉਹਨਾਂ ਦੇ ਮਨ ਵਿਚ ਉਹੀ ਖ਼ੁਸ਼ੀ ਤੇ ਚਾਉ ਪੈਦਾ ਹੁੰਦਾ ਹੈ ਜੋ ਕਈ ਸਾਜ਼ਾਂ ਦਾ ਮਿਲਵਾਂ ਰਾਗ ਸੁਣ ਕੇ ਪੈਦਾ ਹੁੰਦਾ ਹੈ)।

ਨਾਨਕ ਆਖਦਾ ਹੈ—ਹੇ ਸਦਾ ਕਾਇਮ ਰਹਿਣ ਵਾਲੇ ਮਾਲਕ! ਤੇਰੇ ਘਰ ਵਿਚ ਕਿਸੇ ਸ਼ੈ ਦਾ ਘਾਟਾ ਨਹੀਂ ਹੈ, (ਤੇ, ਮੈਂ ਤੇਰੇ ਦਰ ਤੋਂ ਆਨੰਦ ਦਾ ਦਾਨ ਮੰਗਦਾ ਹਾਂ)।੩।

***ਭਾਵ :*** ਜਿਸ ਮਨੁੱਖ ਉਤੇ ਪਰਮਾਤਮਾ ਮਿਹਰ ਦੀ ਨਿਗਾਹ ਕਰਦਾ ਹੈ, ਉਹ ਮਨੁੱਖ ਪਰਮਾਤਮਾ ਦੀ ਸਿਫ਼ਤਿ-ਸਾਲਾਹ, ਪਰਮਾਤਮਾ ਦਾ ਨਾਮ ਆਪਣੇ ਮਨ ਵਿਚ ਵਸਾਂਦਾ ਹੈ। ਨਾਮ ਦੀ ਬਰਕਤਿ ਨਾਲ ਮਨੁੱਖ ਦੇ ਅੰਦਰ ਆਤਮਕ ਆਨੰਦ ਪੈਦਾ ਹੋਇਆ ਰਹਿੰਦਾ ਹੈ।

**ਸਾਚਾ ਨਾਮੁ ਮੇਰਾ ਆਧਾਰੋ ॥**
**ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ ॥**
**ਕਰਿ ਸਾਂਤਿ ਸੁਖ, ਮਨਿ ਆਇ ਵਸਿਆ ਜਿਨਿ ਇਛਾ ਸਭਿ ਪੁਜਾਈਆ ॥**
**ਸਦਾ ਕੁਰਬਾਣੁ ਕੀਤਾ ਗੁਰੂ ਵਿਟਹੁ ਜਿਸ ਦੀਆ ਏਹਿ ਵਡਿਆਈਆ ॥**
**ਕਹੈ ਨਾਨਕੁ ਸੁਣਹੁ ਸੰਤਹੁ ਸਬਦਿ ਧਰਹੁ ਪਿਆਰੋ ॥**
**ਸਾਚਾ ਨਾਮੁ ਮੇਰਾ ਆਧਾਰੋ ॥੪॥**

***ਪਦ ਅਰਥ :*** ਆਧਾਰੋ—ਆਸਰਾ। ਜਿਨਿ—ਜਿਸ (ਨਾਮ) ਨੇ। ਭੁਖ—ਲਾਲਚ। ਕਰਿ—(ਪੈਦਾ) ਕਰ ਕੇ। ਮਨਿ—ਮਨ ਵਿਚ। ਇਛਾ—ਮਨ ਦੀਆਂ ਕਾਮਨਾਂ। ਸਭਿ—ਸਾਰੀਆਂ। ਕੁਰਬਾਣੁ—ਸਦਕੇ। ਵਿਟਹੁ—ਤੋਂ।

***ਅਰਥ :*** (ਪ੍ਰਭੂ ਦੀ ਮੇਹਰ ਨਾਲ ਉਸ ਦਾ) ਸਦਾ ਥਿਰ ਰਹਿਣ ਵਾਲਾ ਨਾਮ ਮੇਰੀ ਜ਼ਿੰਦਗੀ ਦਾ ਆਸਰਾ (ਬਣ ਗਿਆ) ਹੈ।

ਜਿਸ (ਹਰਿ-ਨਾਮ) ਨੇ ਮੇਰੇ ਸਾਰੇ ਲਾਲਚ ਦੂਰ ਕਰ ਦਿੱਤੇ ਹਨ, ਜਿਸ (ਹਰਿ-ਨਾਮ) ਨੇ ਮੇਰੇ ਮਨ ਦੀਆਂ ਸਾਰੀਆਂ ਕਾਮਨਾਂ ਪੂਰੀਆਂ ਕਰ ਦਿੱਤੀਆਂ ਹਨ, ਜੋ ਹਰਿ-ਨਾਮ (ਮੇਰੇ ਅੰਦਰ) ਸ਼ਾਂਤੀ ਤੇ ਸੁਖ ਪੈਦਾ ਕਰ ਕੇ ਮੇਰੇ ਮਨ ਵਿਚ ਆ ਟਿਕਿਆ ਹੈ, ਉਹ ਸਦਾ ਕਾਇਮ ਰਹਿਣ ਵਾਲਾ ਨਾਮ ਮੇਰੀ ਜ਼ਿੰਦਗੀ ਦਾ ਆਸਰਾ (ਬਣ ਗਿਆ) ਹੈ।

ਮੈਂ (ਆਪਣੇ ਆਪ ਨੂੰ) ਆਪਣੇ ਗੁਰੂ ਤੋਂ ਸਦਕੇ ਕਰਦਾ ਹਾਂ, ਕਿਉਂਕਿ ਇਹ ਸਾਰੀਆਂ ਬਰਕਤਾਂ ਗੁਰੂ ਦੀਆਂ ਹੀ ਹਨ।

ਨਾਨਕ ਆਖਦਾ ਹੈ—ਹੇ ਸੰਤ ਜਨੋ! (ਗੁਰੂ ਦਾ ਸ਼ਬਦ) ਸੁਣੋ, ਗੁਰੂ ਦੇ ਸ਼ਬਦ ਵਿਚ ਪਿਆਰ ਬਣਾਓ। (ਸਤਿਗੁਰੂ ਦੀ ਮੇਹਰ ਨਾਲ ਹੀ ਪ੍ਰਭੂ ਦਾ) ਸਦਾ ਕਾਇਮ ਰਹਿਣ ਵਾਲਾ ਨਾਮ ਮੇਰੀ ਜ਼ਿੰਦਗੀ ਦਾ ਆਸਰਾ (ਬਣ ਗਿਆ) ਹੈ।੪।

***ਭਾਵ :*** ਗੁਰੂ ਦੀ ਮਿਹਰ ਨਾਲ ਪਰਮਾਤਮਾ ਦਾ ਨਾਮ ਮਿਲਦਾ ਹੈ। ਜਿਸ ਮਨੁੱਖ ਨੂੰ ਨਾਮ ਪ੍ਰਾਪਤ ਹੋ ਜਾਂਦਾ ਹੈ, ਉਸ ਦੇ ਅੰਦਰੋਂ ਮਾਇਆ ਦੇ ਸਾਰੇ ਲਾਲਚ ਦੂਰ ਹੋ ਜਾਂਦੇ ਹਨ, ਅਤੇ ਉਸ ਦੇ ਅੰਦਰ ਸ਼ਾਂਤੀ ਪੈਦਾ ਹੋ ਜਾਂਦੀ ਹੈ, ਆਤਮਕ ਆਨੰਦ ਪੈਦਾ ਹੋ ਜਾਂਦਾ ਹੈ।

**ਵਾਜੇ ਪੰਚ ਸਬਦ ਤਿਤੁ ਘਰਿ ਸਭਾਗੈ॥**
**ਘਰਿ ਸਭਾਗੈ ਸਬਦ ਵਾਜੇ ਕਲਾ ਜਿਤੁ ਘਰਿ ਧਾਰੀਆ॥**
**ਪੰਚ ਦੂਤ ਤੁਧੁ ਵਸਿ ਕੀਤੇ ਕਾਲੁ ਕੰਟਕੁ ਮਾਰਿਆ॥**
**ਧੁਰਿ ਕਰਮਿ ਪਾਇਆ ਤੁਧੁ ਜਿਨ ਕਉ ਸਿ ਨਾਮਿ ਹਰਿ ਕੈ ਲਾਗੇ॥**
**ਕਹੈ ਨਾਨਕੁ ਤਹ ਸੁਖੁ ਹੋਆ ਤਿਤੁ ਘਰਿ ਅਨਹਦ ਵਾਜੇ॥੫॥**

***ਪਦ ਅਰਥ :*** ਵਾਜੇ—ਵੱਜਦੇ ਹਨ, ਵੱਜੇ ਹਨ। ਪੰਚ ਸਬਦ—ਪੰਜ ਕਿਸਮਾਂ ਦੇ ਸਾਜ਼ਾਂ ਦੀਆਂ ਮਿਲਵੀਆਂ ਸੁਰਾਂ। ਤਿਤੁ—ਉਸ ਵਿਚ। ਤਿਤੁ ਘਰਿ—ਉਸ ਹਿਰਦੇ-ਘਰ ਵਿਚ। ਸਭਾਗੈ—ਭਾਗਾਂ ਵਾਲੇ ਵਿਚ। ਤਿਤੁ ਸਭਾਗੈ ਘਰਿ—ਉਸ ਭਾਗਾਂ ਵਾਲੇ (ਹਿਰਦੇ-) ਘਰ ਵਿਚ। ਕਲਾ—ਸੱਤਿਆ। ਜਿਤੁ ਘਰਿ—ਜਿਸ ਘਰ

ਵਿਚ। ਧਾਰੀਆ—ਤੂੰ ਪਾਈ ਹੈ। ਪੰਚ ਦੂਤ—ਕਾਮਾਦਿਕ ਪੰਜ ਵੈਰੀ। ਕੰਟਕੁ—ਕੰਡਾ। ਕੰਟਕੁ ਕਾਲੁ—ਡਰਾਉਣਾ ਕਾਲ, ਮੌਤ ਦਾ ਡਰ। ਧੁਰਿ—ਧੁਰ ਤੋਂ। ਕਰਮਿ—ਮੇਹਰ ਨਾਲ। ਸਿ—ਸੇ, ਉਹ ਬੰਦੇ। ਨਾਮਿ—ਨਾਮ ਵਿਚ। ਅਨਹਦ—ਅਨ-ਹਦ, ਬਿਨਾ ਵਜਾਏ ਵੱਜਣ ਵਾਲੇ, ਇਕ-ਰਸ, ਲਗਾਤਾਰ।

***ਅਰਥ :*** ਜਿਸ (ਹਿਰਦੇ-) ਘਰ ਵਿਚ (ਹੇ ਪ੍ਰਭੂ ! ਤੂੰ) ਸੱਤਿਆ ਪਾਈ ਹੈ, ਉਸ ਭਾਗਾਂ ਵਾਲੇ (ਹਿਰਦੇ-) ਘਰ ਵਿਚ (ਮਾਨੋ) ਪੰਜ ਕਿਸਮ ਦੇ ਸਾਜ਼ਾਂ ਦੀਆਂ ਮਿਲਵੀਆਂ ਸੁਰਾਂ ਵੱਜ ਪੈਂਦੀਆਂ ਹਨ (ਭਾਵ, ਉਸ ਹਿਰਦੇ ਵਿਚ ਪੂਰਨ ਆਨੰਦ ਬਣ ਜਾਂਦਾ ਹੈ), (ਹੇ ਪ੍ਰਭੂ !) ਉਸ ਦੇ ਪੰਜੇ ਕਾਮਾਦਿਕ ਵੈਰੀ ਤੂੰ ਕਾਬੂ ਵਿਚ ਕਰ ਦੇਂਦਾ ਹੈਂ, ਤੇ ਡਰਾਣ ਵਾਲਾ ਕਾਲ (ਭਾਵ, ਮੌਤ ਦਾ ਡਰ) ਦੂਰ ਕਰ ਦੇਂਦਾ ਹੈਂ। ਪਰ ਸਿਰਫ਼ ਉਹੀ ਮਨੁੱਖ ਹਰਿ-ਨਾਮ ਵਿਚ ਜੁੜਦੇ ਹਨ, ਜਿਨ੍ਹਾਂ ਦੇ ਭਾਗਾਂ ਵਿਚ ਤੂੰ ਧੁਰ ਤੋਂ ਹੀ ਆਪਣੀ ਮੇਹਰ ਨਾਲ (ਸਿਮਰਨ ਦਾ ਲੇਖ ਲਿਖ ਕੇ) ਰੱਖ ਦਿੱਤਾ ਹੈ।

ਨਾਨਕ ਆਖਦਾ ਹੈ—ਉਸ ਹਿਰਦੇ-ਘਰ ਵਿਚ ਸੁਖ ਪੈਦਾ ਹੁੰਦਾ ਹੈ, ਉਸ ਹਿਰਦੇ ਵਿਚ (ਮਾਨੋ) ਇਕ-ਰਸ (ਵਾਜੇ) ਵੱਜਦੇ ਹਨ।੫।

***ਭਾਵ :*** ਪਰਮਾਤਮਾ ਧੁਰ ਦਰਗਾਹ ਤੋਂ ਜਿਨ੍ਹਾਂ ਮਨੁੱਖਾਂ ਦੇ ਭਾਗਾਂ ਵਿਚ ਨਾਮ ਸਿਮਰਨ ਦਾ ਲੇਖ ਲਿਖ ਦੇਂਦਾ ਹੈ, ਉਹ ਮਨੁੱਖ ਨਾਮ ਵਿਚ ਜੁੜਦੇ ਹਨ। ਨਾਮ ਦੀ ਬਰਕਤਿ ਨਾਲ ਕਾਮਾਦਿਕ ਪੰਜੇ ਵੈਰੀ ਉਹਨਾਂ ਉਤੇ ਆਪਣਾ ਜ਼ੋਰ ਨਹੀਂ ਪਾ ਸਕਦੇ। ਇਸ ਤਰ੍ਹਾਂ ਉਹਨਾਂ ਦੇ ਅੰਦਰ ਆਤਮਕ ਆਨੰਦ ਬਣਿਆ ਰਹਿੰਦਾ ਹੈ।

**ਸਾਚੀ ਲਿਵੈ ਬਿਨੁ ਦੇਹ ਨਿਮਾਣੀ ॥**
**ਦੇਹ ਨਿਮਾਣੀ ਲਿਵੈ ਬਾਝਹੁ ਕਿਆ ਕਰੇ ਵੇਚਾਰੀਆ ॥**
**ਤੁਧੁ ਬਾਝੁ ਸਮਰਥ ਕੋਇ ਨਾਹੀ ਕ੍ਰਿਪਾ ਕਰਿ ਬਨਵਾਰੀਆ ॥**
**ਏਸ ਨਉ ਹੋਰੁ ਥਾਉ ਨਾਹੀ ਸਬਦਿ ਲਾਗਿ ਸਵਾਰੀਆ ॥**
**ਕਹੈ ਨਾਨਕੁ ਲਿਵੈ ਬਾਝਹੁ ਕਿਆ ਕਰੇ ਵੇਚਾਰੀਆ ॥੬॥**

***ਪਦ ਅਰਥ :*** ਸਾਚੀ ਲਿਵ—ਸੱਚੀ ਲਗਨ, ਸਦਾ ਕਾਇਮ ਰਹਿਣ ਵਾਲੀ ਲਗਨ, ਸਦਾ-ਥਿਰ ਪ੍ਰਭੂ ਨਾਲ ਪ੍ਰੀਤ। ਦੇਹ—ਸਰੀਰ। ਨਿਮਾਣੀ—ਨਿਆਸਰੀ ਜਿਹੀ, ਹੌਲੇ ਮੇਲ ਦੀ। ਕਿਆ ਕਰੇ—ਕੀ ਕਰਦੀ ਹੈ ? ਜੋ ਕੁਝ ਕਰਦੀ ਹੈ ਨਕਾਰੇ ਕੰਮ ਹੀ ਕਰਦੀ ਹੈ। ਬਨਵਾਰੀ—ਹੇ ਜਗਤ-ਵਾੜੀ ਦੇ ਮਾਲਕ ! ਸਵਾਰੀਆ—

ਸੁਚੱਜੇ ਪਾਸੇ ਲਾਈ ਜਾ ਸਕਦੀ ਹੈ। ਵੇਚਾਰੀਆ—ਪਰ-ਅਧੀਨ, ਨਿਮਾਣੀ ਜਿਹੀ, ਮਾਇਆ ਦੇ ਪ੍ਰਭਾਵ ਹੇਠ।

***ਅਰਥ :*** ਸਦਾ-ਥਿਰ ਪ੍ਰਭੂ ਦੇ ਚਰਨਾਂ ਦੀ ਲਗਨ (ਦੇ ਆਨੰਦ) ਤੋਂ ਬਿਨਾ ਇਹ (ਮਨੁੱਖ) ਸਰੀਰ ਨਿਆਸਰਾ ਜਿਹਾ ਹੀ ਰਹਿੰਦਾ ਹੈ। ਪ੍ਰਭੂ-ਚਰਨਾਂ ਦੀ ਪ੍ਰੀਤ ਤੋਂ ਬਿਨਾ ਨਿਆਸਰਾ ਹੋਇਆ ਹੋਇਆ ਇਹ ਸਰੀਰ ਜੋ ਕੁਝ ਭੀ ਕਰਦਾ ਹੈ, ਨਕਾਰੇ ਕੰਮ ਹੀ ਕਰਦਾ ਹੈ।

ਹੇ ਜਗਤ ਦੇ ਮਾਲਕ ! ਤੈਥੋਂ ਬਿਨਾ ਕੋਈ ਹੋਰ ਥਾਂ ਨਹੀਂ ਜਿਥੇ ਇਹ ਸਰੀਰ ਸੁਚੱਜੇ ਪਾਸੇ ਲੱਗ ਸਕੇ; ਕੋਈ ਹੋਰ ਇਸ ਨੂੰ ਸੁਚੱਜੇ ਪਾਸੇ ਲਾਣ ਜੋਗਾ ਹੀ ਨਹੀਂ। ਤੂੰ ਹੀ ਕਿਰਪਾ ਕਰ, ਤਾਕਿ ਇਹ ਗੁਰੂ ਦੇ ਸ਼ਬਦ ਵਿਚ ਲੱਗ ਕੇ ਸੁਧਰ ਜਾਏ।

ਨਾਨਕ ਆਖਦਾ ਹੈ—ਪ੍ਰਭੂ-ਚਰਨਾਂ ਦੀ ਪ੍ਰੀਤ ਤੋਂ ਬਿਨਾ ਇਹ ਸਰੀਰ ਪਰ-ਅਧੀਨ (ਭਾਵ, ਮਾਇਆ ਦੇ ਪ੍ਰਭਾਵ ਹੇਠ) ਹੈ ਤੇ ਜੋ ਕੁਝ ਕਰਦਾ ਹੈ, ਨਿਕੰਮਾ ਕੰਮ ਹੀ ਕਰਦਾ ਹੈ।੬।

***ਭਾਵ :*** ਜੇ ਮਨੁੱਖ ਦੇ ਮਨ ਵਿਚ ਪਰਮਾਤਮਾ ਦੇ ਚਰਨਾਂ ਦਾ ਪਿਆਰ ਨਾ ਬਣੇ, ਤਾਂ ਇਹ ਸਦਾ ਮਾਇਆ ਦੇ ਪ੍ਰਭਾਵ ਵਿਚ ਦੁਖੀ ਜਿਹਾ ਹੀ ਰਹਿੰਦਾ ਹੈ। ਮਨੁੱਖ ਦੇ ਸਾਰੇ ਗਿਆਨ-ਇੰਦਰੇ ਮਾਇਆ ਦੀ ਦੌੜ-ਭੱਜ ਵਿਚ ਲੱਗੇ ਰਹਿੰਦੇ ਹਨ। ਪਰਮਾਤਮਾ ਆਪ ਕਿਰਪਾ ਕਰੇ, ਤਾਂ ਗੁਰੂ ਦੇ ਸ਼ਬਦ ਵਿਚ ਲੱਗ ਕੇ ਇਹ ਸੁਧਰ ਜਾਂਦਾ ਹੈ।

**ਆਨੰਦੁ ਆਨੰਦੁ ਸਭੁ ਕੋ ਕਹੈ, ਆਨੰਦੁ ਗੁਰੂ ਤੇ ਜਾਣਿਆ॥**
**ਜਾਣਿਆ ਆਨੰਦੁ ਸਦਾ ਗੁਰ ਤੇ, ਕ੍ਰਿਪਾ ਕਰੇ ਪਿਆਰਿਆ॥**
**ਕਰਿ ਕਿਰਪਾ ਕਿਲਵਿਖ ਕਟੇ, ਗਿਆਨ ਅੰਜਨੁ ਸਾਰਿਆ॥**
**ਅੰਦਰਹੁ ਜਿਨ ਕਾ ਮੋਹੁ ਤੁਟਾ, ਤਿਨ ਕਾ ਸਬਦੁ ਸਚੈ ਸਵਾਰਿਆ॥**
**ਕਹੈ ਨਾਨਕੁ ਏਹੁ ਅਨੰਦੁ ਹੈ, ਆਨੰਦੁ ਗੁਰ ਤੇ ਜਾਣਿਆ॥੭॥**

***ਪਦ ਅਰਥ :*** ਸਭੁ ਕੋ—ਹਰੇਕ ਜੀਵ। ਪਿਆਰਿਆ—ਹੇ ਪਿਆਰੇ ਭਾਈ ! ਕ੍ਰਿਪਾ ਕਰੇ—ਜਦੋਂ ਗੁਰੂ ਕਿਰਪਾ ਕਰਦਾ ਹੈ। ਕਿਲਵਿਖ—ਪਾਪ। ਅੰਜਨੁ—ਸੁਰਮਾ। ਸਾਰਿਆ—(ਅੱਖਾਂ ਵਿਚ) ਪਾਂਦਾ ਹੈ। ਅੰਦਰਹੁ—ਮਨ ਵਿਚੋਂ। ਸਚੈ—ਸਦਾ-ਥਿਰ (ਪਰਮਾਤਮਾ) ਨੇ। ਸਬਦੁ—ਬੋਲ। ਸਬਦੁ ਸਵਾਰਿਆ—ਬੋਲ ਸਵਾਰ ਦਿੱਤਾ (ਭਾਵ, ਖਰ੍ਹਵੇ ਬੋਲ, ਨਿੰਦਾ ਆਦਿਕ ਦੇ ਬੋਲ ਨਹੀਂ ਬੋਲਦਾ)। ਏਹੁ ਅਨੰਦੁ ਹੈ—ਅਸਲ ਆਤਮਕ ਆਨੰਦ ਇਹ ਹੈ (ਕਿ ਮਨੁੱਖ ਦਾ ਖਰ੍ਹਵਾ ਤੇ ਨਿੰਦਾ ਆਦਿਕ

ਵਾਲਾ ਸੁਭਾਉ ਹੀ ਨਹੀਂ ਰਹਿੰਦਾ)।

***ਅਰਥ :*** ਆਖਣ ਨੂੰ ਤਾਂ ਹਰ ਕੋਈ ਆਖ ਦੇਂਦਾ ਹੈ ਕਿ ਮੈਨੂੰ ਆਨੰਦ ਪ੍ਰਾਪਤ ਹੋ ਗਿਆ ਹੈ, ਪਰ (ਅਸਲ) ਆਨੰਦ ਦੀ ਸੂਝ ਗੁਰੂ ਤੋਂ ਹੀ ਮਿਲਦੀ ਹੈ।

ਹੇ ਪਿਆਰੇ ਭਾਈ ! (ਅਸਲ) ਆਨੰਦ ਦੀ ਸੂਝ ਸਦਾ ਗੁਰੂ ਤੋਂ ਹੀ ਮਿਲਦੀ ਹੈ। (ਉਹ ਮਨੁੱਖ ਅਸਲ ਆਨੰਦ ਨਾਲ ਸਾਂਝ ਪਾਂਦਾ ਹੈ, ਜਿਸ ਉਤੇ ਗੁਰੂ) ਕਿਰਪਾ ਕਰਦਾ ਹੈ। ਗੁਰੂ ਮਿਹਰ ਕਰ ਕੇ ਉਸ ਦੇ (ਅੰਦਰੋਂ) ਪਾਪ ਕੱਟ ਦੇਂਦਾ ਹੈ, ਤੇ (ਉਸ ਦੀਆਂ ਵਿਚਾਰ-ਅੱਖਾਂ ਵਿਚ) ਆਤਮਕ ਜੀਵਨ ਦੀ ਸੂਝ ਦਾ ਸੁਰਮਾ ਪਾਂਦਾ ਹੈ।

ਜਿਨ੍ਹਾਂ ਮਨੁੱਖਾਂ ਦੇ ਮਨ ਵਿਚੋਂ ਮਾਇਆ ਦਾ ਮੋਹ ਮੁੱਕ ਜਾਂਦਾ ਹੈ, ਅਕਾਲ ਪੁਰਖ ਉਹਨਾਂ ਦਾ ਬੋਲ ਹੀ ਸੁਚੱਜਾ ਮਿੱਠਾ ਕਰ ਦੇਂਦਾ ਹੈ।

ਨਾਨਕ ਆਖਦਾ ਹੈ—ਅਸਲ ਆਨੰਦ ਇਹੀ ਹੈ, ਤੇ ਇਹ ਆਨੰਦ ਗੁਰੂ ਤੋਂ ਹੀ ਸਮਝਿਆ ਜਾ ਸਕਦਾ ਹੈ।੭।

***ਭਾਵ :*** ਜਿਸ ਮਨੁੱਖ ਨੂੰ ਅਸਲ ਆਤਮਕ ਆਨੰਦ ਪ੍ਰਾਪਤ ਹੁੰਦਾ ਹੈ, ਉਸ ਦਾ ਜੀਵਨ ਇਤਨਾ ਪਿਆਰ ਵਾਲਾ ਬਣ ਜਾਂਦਾ ਹੈ ਕਿ ਉਹ ਸਦਾ ਮਿੱਠ-ਬੋਲਾ ਰਹਿੰਦਾ ਹੈ। ਇਹ ਆਤਮਕ ਆਨੰਦ ਗੁਰੂ ਤੋਂ ਮਿਲਦਾ ਹੈ। ਗੁਰੂ ਉਸ ਮਨੁੱਖ ਦੇ ਅੰਦਰੋਂ ਸਾਰੇ ਵਿਕਾਰ ਦੂਰ ਕਰ ਦੇਂਦਾ ਹੈ, ਤੇ ਉਸ ਨੂੰ ਆਤਮਕ ਜੀਵਨ ਦੀ ਸਮਝ ਬਖ਼ਸ਼ਦਾ ਹੈ।

**ਬਾਬਾ, ਜਿਸੁ ਤੂ ਦੇਹਿ, ਸੋਈ ਜਨੁ ਪਾਵੈ॥**
**ਪਾਵੈ ਤ ਸੋ ਜਨੁ, ਦੇਹਿ ਜਿਸ ਨੋ, ਹੋਰਿ ਕਿਆ ਕਰਹਿ ਵੇਚਾਰਿਆ॥**
**ਇਕਿ ਭਰਮਿ ਭੂਲੇ ਫਿਰਹਿ ਦਹਦਿਸਿ, ਇਕਿ ਨਾਮਿ ਲਾਗਿ ਸਵਾਰਿਆ॥**
**ਗੁਰ ਪਰਸਾਦੀ ਮਨੁ ਭਇਆ ਨਿਰਮਲੁ, ਜਿਨਾ ਭਾਣਾ ਭਾਵਏ॥**
**ਕਹੈ ਨਾਨਕੁ, ਜਿਸੁ ਦੇਹਿ ਪਿਆਰੇ, ਸੋਈ ਜਨੁ ਪਾਵਏ॥੮॥**

***ਪਦ ਅਰਥ :*** ਬਾਬਾ—ਹੇ ਹਰੀ ! ਦੇਹਿ—(ਆਨੰਦ ਦੀ ਦਾਤਿ) ਦੇਂਦਾ ਹੈਂ। ਹੋਰਿ ਵੇਚਾਰਿਆ—ਹੋਰ ਵਿਚਾਰੇ ਜੀਵ। ਕਿਆ ਕਰਹਿ—ਕੀ ਕਰ ਸਕਦੇ ਹਨ ? ਮਾਇਆ ਅੱਗੇ ਉਹਨਾਂ ਦੀ ਪੇਸ਼ ਨਹੀਂ ਜਾਂਦੀ। ਇਕਿ—ਕਈ ਜੀਵ। ਭਰਮਿ—(ਮਾਇਆ ਦੀ) ਭਟਕਣਾ ਵਿਚ। ਦਹਦਿਸਿ—ਦਸੀਂ ਪਾਸੀਂ। ਭਾਣਾ—ਰਜ਼ਾ।

***ਅਰਥ :*** ਹੇ ਪ੍ਰਭੂ ! ਜਿਸ ਮਨੁੱਖ ਨੂੰ ਤੂੰ (ਆਤਮਕ ਆਨੰਦ ਦੀ ਦਾਤਿ) ਦੇਂਦਾ ਹੈਂ ਉਹੀ ਪ੍ਰਾਪਤ ਕਰਦਾ ਹੈ, ਉਹੀ ਮਨੁੱਖ (ਇਸ ਦਾਤਿ ਨੂੰ) ਮਾਣਦਾ ਹੈ

ਜਿਸ ਨੂੰ ਤੂੰ ਦੇਂਦਾ ਹੈਂ, ਹੋਰਨਾਂ ਵਿਚਾਰਿਆਂ ਦੀ (ਮਾਇਆ ਦੇ ਹੜ੍ਹ ਅੱਗੇ) ਕੋਈ ਪੇਸ਼ ਨਹੀਂ ਜਾਂਦੀ। ਕਈ ਬੰਦੇ ਮਾਇਆ ਦੀ ਭਟਕਣਾ ਵਿਚ (ਅਸਲ ਰਸਤੇ ਤੋਂ) ਭੁੱਲੇ ਹੋਏ ਦਸੀਂ ਪਾਸੀਂ ਦੌੜਦੇ ਫਿਰਦੇ ਹਨ, ਕਈ (ਭਾਗਾਂ ਵਾਲਿਆਂ ਨੂੰ) ਤੂੰ ਆਪਣੇ ਨਾਮ ਵਿਚ ਜੋੜ ਕੇ (ਉਹਨਾਂ ਦਾ ਜਨਮ) ਸਵਾਰ ਦੇਂਦਾ ਹੈਂ। (ਇਸ ਤਰ੍ਹਾਂ ਤੇਰੀ ਮਿਹਰ ਨਾਲ) ਜਿਨ੍ਹਾਂ ਨੂੰ ਤੇਰੀ ਰਜ਼ਾ ਪਿਆਰੀ ਲੱਗਣ ਲੱਗ ਪੈਂਦੀ ਹੈ, ਗੁਰੂ ਦੀ ਕਿਰਪਾ ਨਾਲ ਉਹਨਾਂ ਦਾ ਮਨ ਪਵਿੱਤ੍ਰ ਹੋ ਜਾਂਦਾ ਹੈ (ਤੇ ਉਹ ਆਤਮਕ ਆਨੰਦ ਮਾਣਦੇ ਹਨ, ਪਰ);

ਨਾਨਕ ਆਖਦਾ ਹੈ—(ਹੇ ਪ੍ਰਭੂ!) ਜਿਸ ਨੂੰ ਤੂੰ ਆਤਮਕ ਆਨੰਦ ਦੀ ਦਾਤਿ) ਬਖ਼ਸ਼ਦਾ ਹੈਂ, ਉਹੀ ਇਸ ਨੂੰ ਮਾਣ ਸਕਦਾ ਹੈ।੮।

***ਭਾਵ :*** ਆਪਣੇ ਉੱਦਮ ਨਾਲ ਕੋਈ ਪ੍ਰਾਣੀ ਆਤਮਕ ਆਨੰਦ ਨਹੀਂ ਮਾਣ ਸਕਦਾ, ਕਿਉਂਕਿ ਮਾਇਆ ਦੇ ਟਾਕਰੇ 'ਤੇ ਕਿਸੇ ਦੀ ਪੇਸ਼ ਨਹੀਂ ਜਾਂਦੀ। ਜਿਨ੍ਹਾਂ ਉਤੇ ਪਰਮਾਤਮਾ ਮਿਹਰ ਕਰਦਾ ਹੈ, ਉਹਨਾਂ ਨੂੰ ਗੁਰੂ ਮਿਲਾਂਦਾ ਹੈ। ਗੁਰੂ ਦੇ ਦੱਸੇ ਰਸਤੇ ਉਤੇ ਤੁਰ ਕੇ ਉਹ ਵਿਕਾਰਾਂ ਵਲੋਂ ਬਚਦੇ ਹਨ, ਤੇ, ਹਰਿ-ਨਾਮ ਵਿਚ ਜੁੜਦੇ ਹਨ। ਉਹਨਾਂ ਅੰਦਰ ਸਦਾ ਸ਼ਾਂਤੀ ਤੇ ਠੰਢ ਹੀ ਬਣੀ ਰਹਿੰਦੀ ਹੈ।

**ਆਵਹੁ ਸੰਤ ਪਿਆਰਿਹੋ, ਅਕਥ ਕੀ ਕਰਹ ਕਹਾਣੀ॥**
**ਕਰਹ ਕਹਾਣੀ ਅਕਥ ਕੇਰੀ, ਕਿਤੁ ਦੁਆਰੈ ਪਾਈਐ॥**
**ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ, ਹੁਕਮਿ ਮੰਨਿਐ ਪਾਈਐ॥**
**ਹੁਕਮੁ ਮੰਨਿਹੁ ਗੁਰੂ ਕੇਰਾ, ਗਾਵਹੁ ਸਚੀ ਬਾਣੀ॥**
**ਕਹੈ ਨਾਨਕੁ ਸੁਣਹੁ ਸੰਤਹੁ, ਕਥਿਹੁ ਅਕਥ ਕਹਾਣੀ॥੯॥**

***ਪਦ ਅਰਥ :*** ਅਕਥ—ਜਿਸ ਦੇ ਸਾਰੇ ਗੁਣ ਬਿਆਨ ਨਾ ਕੀਤੇ ਜਾ ਸਕਣ। ਕਰਹ—ਅਸੀ ਕਰੀਏ। ਕਿਤੁ ਦੁਆਰੈ—ਕਿਸ ਵਸੀਲੇ ਨਾਲ? ਸਉਪਿ—ਹਵਾਲੇ ਕਰ ਦਿਹੁ। ਹੁਕਮਿ ਮੰਨਿਐ—ਜੇ (ਪ੍ਰਭੂ ਦਾ) ਹੁਕਮ (ਸਿਰ ਮੱਥੇ 'ਤੇ) ਮੰਨ ਲਿਆ ਜਾਏ। ਕੇਰਾ—ਦਾ। ਕੇਰੀ—ਦੀ।

***ਅਰਥ :*** ਹੇ ਪਿਆਰੇ ਸੰਤ ਜਨੋ! ਆਓ, ਅਸੀ (ਰਲ ਕੇ) ਬੇਅੰਤ ਗੁਣਾਂ ਵਾਲੇ ਪਰਮਾਤਮਾ ਦੀਆਂ ਸਿਫ਼ਤਿ-ਸਾਲਾਹ ਦੀਆਂ ਗੱਲਾਂ ਕਰੀਏ, ਉਸ ਪ੍ਰਭੂ ਦੀਆਂ ਕਹਾਣੀਆਂ ਸੁਣੀਏ ਸੁਣਾਈਏ ਜਿਸ ਦੇ ਗੁਣ ਬਿਆਨ ਤੋਂ ਪਰੇ ਹਨ। (ਪਰ ਜੇ ਤੁਸੀ ਪੁਛੋ ਕਿ) ਉਹ ਪ੍ਰਭੂ ਕਿਸ ਤਰੀਕੇ ਨਾਲ ਮਿਲਦਾ ਹੈ (ਤਾਂ ਉੱਤਰ ਇਹ ਹੈ ਕਿ ਆਪਣਾ ਆਪ ਮਾਇਆ ਦੇ ਹਵਾਲੇ ਕਰਨ ਦੇ ਥਾਂ) ਆਪਣਾ ਤਨ

ਮਨ ਧਨ ਸਭ ਕੁਝ ਗੁਰੂ ਦੇ ਹਵਾਲੇ ਕਰੋ, (ਇਸ ਤਰ੍ਹਾਂ) ਜੇ ਗੁਰੂ ਦਾ ਹੁਕਮ ਮਿੱਠਾ ਲੱਗਣ ਲਗ ਪਏ ਤਾਂ ਪਰਮਾਤਮਾ ਮਿਲ ਪੈਂਦਾ ਹੈ।

(ਸੋ, ਸੰਤ ਜਨੋ!) ਗੁਰੂ ਦੇ ਹੁਕਮ ਉਤੇ ਤੁਰੋ, ਤੇ ਸਦਾ ਕਾਇਮ ਰਹਿਣ ਵਾਲੇ ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਬਾਣੀ ਗਾਇਆ ਕਰੋ। ਨਾਨਕ ਆਖਦਾ ਹੈ—ਹੇ ਸੰਤ ਜਨੋ! ਸੁਣੋ, (ਉਸ ਨੂੰ ਮਿਲਣ ਦਾ ਅਤੇ ਆਤਮਕ ਆਨੰਦ ਮਾਣਨ ਦਾ ਸਹੀ ਰਸਤਾ ਇਹੀ ਹੈ ਕਿ) ਉਸ ਅਕਥ ਪ੍ਰਭੂ ਦੀਆਂ ਕਹਾਣੀਆਂ ਕਰਿਆ ਕਰੋ।੯।

***ਭਾਵ :*** ਆਤਮਕ ਆਨੰਦ ਦੇ ਦਾਤੇ ਪਰਮਾਤਮਾ ਦੇ ਮਿਲਾਪ ਦਾ ਇਕੋ ਇਕ ਰਸਤਾ ਹੈ, ਉਹ ਇਹ ਹੈ ਕਿ ਮਨੁੱਖ ਆਪਣਾ ਆਪ ਗੁਰੂ ਦੇ ਹਵਾਲੇ ਕਰ ਦੇਵੇ। ਬਸ! ਗੁਰੂ ਦੇ ਦੱਸੇ ਰਸਤੇ ਉਤੇ ਤੁਰੇ ਅਤੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਦੇ ਗੀਤ ਗਾਂਦਾ ਰਹੇ। ਅੰਦਰ ਆਨੰਦ ਹੀ ਆਨੰਦ ਬਣਿਆ ਰਹੇਗਾ।

**ਏ ਮਨ ਚੰਚਲਾ, ਚਤੁਰਾਈ ਕਿਨੈ ਨ ਪਾਇਆ॥**
**ਚਤੁਰਾਈ ਨ ਪਾਇਆ ਕਿਨੈ, ਤੂ ਸੁਣਿ ਮੰਨ ਮੇਰਿਆ॥**
**ਏਹ ਮਾਇਆ ਮੋਹਣੀ, ਜਿਨਿ ਏਤੁ ਭਰਮਿ ਭੁਲਾਇਆ॥**
**ਮਾਇਆ ਤ ਮੋਹਣੀ ਤਿਨੈ ਕੀਤੀ, ਜਿਨਿ ਠਗਉਲੀ ਪਾਈਆ॥**
**ਕੁਰਬਾਣੁ ਕੀਤਾ ਤਿਸੈ ਵਿਟਹੁ, ਜਿਨਿ ਮੋਹੁ ਮੀਠਾ ਲਾਇਆ॥**
**ਕਹੈ ਨਾਨਕੁ ਮਨ ਚੰਚਲ, ਚਤੁਰਾਈ ਕਿਨੈ ਨ ਪਾਇਆ॥੧੦॥**

***ਪਦ ਅਰਥ :*** ਕਿਨੈ—ਕਿਸੇ ਮਨੁੱਖ ਨੇ ਭੀ। ਮੰਨ ਮੇਰਿਆ—ਹੇ ਮੇਰੇ ਮਨ! [ਲਫ਼ਜ਼ 'ਮੰਨ' ਦੀ ਟਿੱਪੀ ਇਕ ਮਾਤ੍ਰਾ ਵਧਾਣ ਵਾਸਤੇ ਹੀ ਹੈ, ਅਸਲ ਲਫ਼ਜ਼ 'ਮਨ' ਹੀ ਹੈ]। ਜਿਨਿ—ਜਿਸ (ਮਾਇਆ) ਨੇ। ਏਤੁ ਭਰਮਿ—ਇਸ ਭੁਲੇਖੇ ਵਿਚ ਕਿ ਮੋਹ ਇਕ ਮਿੱਠੀ ਚੀਜ਼ ਹੈ। ਭੁਲਾਇਆ—ਕੁਰਾਹੇ ਪਾ ਦਿਤਾ। ਤਿਨੈ—ਉਸੇ (ਪ੍ਰਭੂ) ਨੇ। ਜਿਨਿ—ਜਿਸ (ਪ੍ਰਭੂ) ਨੇ। ਠਗਉਲੀ—ਠਗ-ਬੂਟੀ। ਕੁਰਬਾਣੁ—ਸਦਕੇ, ਵਾਰਨੇ। ਵਿਟਹੁ—ਤੋਂ।

***ਅਰਥ :*** ਹੇ ਚੰਚਲ ਮਨ! ਚਲਾਕੀਆਂ ਨਾਲ ਕਿਸੇ ਨੇ ਭੀ (ਆਤਮਕ ਆਨੰਦ) ਹਾਸਲ ਨਹੀਂ ਕੀਤਾ। ਹੇ ਮੇਰੇ ਮਨ! ਤੂੰ (ਧਿਆਨ ਨਾਲ) ਸੁਣ ਲੈ ਕਿ ਕਿਸੇ ਜੀਵ ਨੇ ਭੀ ਚਤੁਰਾਈ ਨਾਲ (ਪਰਮਾਤਮਾ ਦੇ ਮਿਲਾਪ ਦਾ ਆਨੰਦ) ਪ੍ਰਾਪਤ ਨਹੀਂ ਕੀਤਾ, (ਅੰਦਰੋਂ ਮੋਹਣੀ ਮਾਇਆ ਵਿਚ ਭੀ ਫਸਿਆ ਰਹੇ, ਤੇ, ਬਾਹਰੋਂ

ਨਿਰੀਆਂ ਗੱਲਾਂ ਨਾਲ ਆਤਮਕ ਆਨੰਦ ਚਾਹੇ, ਇਹ ਨਹੀਂ ਹੋ ਸਕਦਾ)।

ਇਹ ਮਾਇਆ ਜੀਵਾਂ ਨੂੰ ਆਪਣੇ ਮੋਹ ਵਿਚ ਫਸਾਣ ਲਈ ਬੜੀ ਡਾਢੀ ਹੈ, ਇਸ ਨੇ ਇਸ ਭੁਲੇਖੇ ਵਿਚ ਪਾਇਆ ਹੋਇਆ ਹੈ ਕਿ ਮੋਹ ਮਿੱਠੀ ਚੀਜ਼ ਹੈ, ਇਸ ਤਰ੍ਹਾਂ ਕੁਰਾਹੇ ਪਾਈ ਰੱਖਦੀ ਹੈ।

(ਪਰ ਜੀਵ ਦੇ ਭੀ ਕੀ ਵੱਸ ?) ਜਿਸ ਪ੍ਰਭੂ ਨੇ ਮਾਇਆ ਦੇ ਮੋਹ ਦੀ ਠਗ-ਬੂਟੀ (ਜੀਵਾਂ ਨੂੰ) ਚੰਬੋੜੀ ਹੈ ਉਸੇ ਨੇ ਇਹ ਮੋਹਣੀ ਮਾਇਆ ਪੈਦਾ ਕੀਤੀ ਹੈ।

(ਸੋ, ਹੇ ਮੇਰੇ ਮਨ ! ਆਪਣੇ ਆਪ ਨੂੰ ਮਾਇਆ ਤੋਂ ਸਦਕੇ ਕਰਨ ਦੇ ਥਾਂ) ਉਸ ਪ੍ਰਭੂ ਤੋਂ ਹੀ ਸਦਕੇ ਕਰੋ, ਜਿਸ ਨੇ ਮਿੱਠਾ ਮੋਹ ਲਾਇਆ ਹੈ (ਤਦੋਂ ਹੀ ਇਹ ਮਿੱਠਾ ਮੋਹ ਮੁੱਕਦਾ ਹੈ)।

ਨਾਨਕ ਆਖਦਾ ਹੈ—ਹੇ (ਮੇਰੇ) ਚੰਚਲ ਮਨ ! ਚਤੁਰਾਈਆਂ ਨਾਲ ਕਿਸੇ ਨੇ (ਪਰਮਾਤਮਾ ਦੇ ਮਿਲਾਪ ਦਾ ਆਤਮਕ ਆਨੰਦ) ਨਹੀਂ ਲੱਭਾ।੧੦।

***ਭਾਵ :*** ਜੇ ਮਨੁੱਖ ਅੰਦਰੋਂ ਮਾਇਆ ਦੇ ਮੋਹ ਵਿਚ ਫਸਿਆ ਰਹੇ, ਤੇ ਬਾਹਰੋਂ ਨਿਰੀਆਂ ਚਤੁਰਾਈਆਂ ਦੀਆਂ ਗੱਲਾਂ ਨਾਲ ਆਤਮਕ ਆਨੰਦ ਦੀ ਪ੍ਰਾਪਤੀ ਚਾਹੇ, ਇਹ ਨਹੀਂ ਹੋ ਸਕਦਾ।

**ਏ ਮਨ ਪਿਆਰਿਆ, ਤੂ ਸਦਾ ਸਚੁ ਸਮਾਲੇ॥**
**ਏਹੁ ਕੁਟੰਬੁ ਤੂ ਜਿ ਦੇਖਦਾ, ਚਲੈ ਨਾਹੀ ਤੇਰੈ ਨਾਲੇ॥**
**ਸਾਥਿ ਤੇਰੈ ਚਲੈ ਨਾਹੀ, ਤਿਸੁ ਨਾਲਿ ਕਿਉ ਚਿਤੁ ਲਾਈਐ॥**
**ਐਸਾ ਕੰਮੁ ਮੂਲੇ ਨ ਕੀਚੈ, ਜਿਤੁ ਅੰਤਿ ਪਛੋਤਾਈਐ॥**
**ਸਤਿਗੁਰੂ ਕਾ ਉਪਦੇਸੁ ਸੁਣਿ ਤੂ, ਹੋਵੈ ਤੇਰੈ ਨਾਲੇ॥**
**ਕਹੈ ਨਾਨਕੁ ਮਨ ਪਿਆਰੇ, ਤੂ ਸਦਾ ਸਚੁ ਸਮਾਲੇ॥੧੧॥**

***ਪਦ ਅਰਥ :*** ਸਮਾਲੇ—ਸਮਾਲਿ, ਚੇਤੇ ਰੱਖ। ਜਿ—ਜੇਹੜਾ। ਮੂਲੇ ਨ—ਬਿਲਕੁਲ ਨਹੀਂ। ਕੀਚੈ—ਕਰਨਾ ਚਾਹੀਦਾ ਹੈ। ਜਿਤੁ—ਜਿਸ ਕਰਕੇ। ਅੰਤਿ—ਅੰਤ ਵੇਲੇ, ਆਖ਼ਰ ਨੂੰ।

***ਅਰਥ :*** ਹੇ ਪਿਆਰੇ ਮਨ ! (ਜੇ ਤੂੰ ਸਦਾ ਦਾ ਆਤਮਕ ਆਨੰਦ ਲੋੜਦਾ ਹੈਂ ਤਾਂ) ਸਦਾ ਸੱਚੇ ਪ੍ਰਭੂ ਨੂੰ (ਆਪਣੇ ਅੰਦਰ) ਸੰਭਾਲ ਰੱਖ। ਇਹ ਜਿਹੜਾ ਪਰਵਾਰ ਤੂੰ ਵੇਖਦਾ ਹੈਂ, ਇਸ ਨੇ ਤੇਰੇ ਨਾਲ ਨਹੀਂ ਨਿਭਣਾ।

(ਹੇ ਭਾਈ !) ਇਸ ਪਰਵਾਰ ਦੇ ਮੋਹ ਵਿਚ ਕਿਉਂ ਫਸਦਾ ਹੈਂ ? ਇਸ ਨੇ

ਤੇਰੇ ਨਾਲ ਤੋੜ ਸਦਾ ਦਾ ਸਾਥ ਨਹੀਂ ਨਿਬਾਹ ਸਕਣਾ। ਜਿਸ ਕੰਮ ਦੇ ਕੀਤਿਆਂ ਆਖ਼ਰ ਹੱਥ ਮਲਣੇ ਪੈਣ, ਉਹ ਕੰਮ ਕਦੇ ਭੀ ਕਰਨਾ ਨਹੀਂ ਚਾਹੀਦਾ।

(ਹੇ ਭਾਈ!) ਸਤਿਗੁਰੂ ਦੀ ਸਿਖਿਆ (ਗਹੁ ਨਾਲ) ਸੁਣ, ਇਹ ਗੁਰ-ਉਪਦੇਸ਼ ਸਦਾ ਚੇਤੇ ਰੱਖਣਾ ਚਾਹੀਦਾ ਹੈ।

ਨਾਨਕ ਆਖਦਾ ਹੈ—ਹੇ ਪਿਆਰੇ ਮਨ! (ਜੇ ਤੂੰ ਆਨੰਦ ਲੋੜਦਾ ਹੈਂ ਤਾਂ) ਸਦਾ-ਥਿਰ ਪਰਮਾਤਮਾ ਨੂੰ ਹਰ ਵੇਲੇ (ਆਪਣੇ ਅੰਦਰ) ਸਾਂਭ ਕੇ ਰੱਖ।੧੧।

***ਨੋਟ :*** ਅਗਲੀ ਪਉੜੀ ਨੰ: ੧੨ ਨੂੰ ਇਸ ਪਉੜੀ ਦੇ ਨਾਲ ਰਲਾ ਕੇ ਪੜ੍ਹਨਾ ਹੈ, ਤੇ ਇਉਂ ਅਰਥ ਕਰਨਾ ਹੈ : ਤੂੰ ਸਦਾ ਪ੍ਰਭੂ ਨੂੰ ਆਪਣੇ ਅੰਦਰ ਸੰਭਾਲ ਕੇ ਰੱਖ ਤੇ ਆਖ—ਹੇ ਅਗਮ ਅਗੋਚਰ!

***ਭਾਵ :*** ਸਦਾ ਦੇ ਆਤਮਕ ਆਨੰਦ ਦੀ ਪ੍ਰਾਪਤੀ ਦਾ ਇਕੋ ਇਕ ਤਰੀਕਾ ਹੈ ਕਿ ਮਨੁੱਖ ਦੁਨੀਆ ਵਾਲੇ ਮੋਹ ਵਿਚ ਫਸੇ ਰਹਿਣ ਦੇ ਥਾਂ ਆਪਣੇ ਮਨ ਵਿਚ ਪਰਮਾਤਮਾ ਦੀ ਯਾਦ ਵਸਾਈ ਰੱਖੇ। ਬਸ! ਇਹੀ ਹੈ ਗੁਰੂ ਦੀ ਸਿੱਖਿਆ, ਜੋ ਕਦੇ ਭੁਲਾਣੀ ਨਹੀਂ ਚਾਹੀਦੀ।

**ਅਗਮ ਅਗੋਚਰਾ, ਤੇਰਾ ਅੰਤੁ ਨ ਪਾਇਆ॥**
**ਅੰਤੋ ਨ ਪਾਇਆ ਕਿਨੈ ਤੇਰਾ, ਆਪਣਾ ਆਪੁ ਤੂ ਜਾਣਹੇ॥**
**ਜੀਅ ਜੰਤ ਸਭਿ ਖੇਲੁ ਤੇਰਾ, ਕਿਆ ਕੋ ਆਖਿ ਵਖਾਣਏ॥**
**ਆਖਹਿ ਤ ਵੇਖਹਿ ਸਭੁ ਤੂ ਹੈ, ਜਿਨਿ ਜਗਤੁ ਉਪਾਇਆ॥**
**ਕਹੈ ਨਾਨਕੁ ਤੂ ਸਦਾ ਅਗੰਮੁ ਹੈ, ਤੇਰਾ ਅੰਤੁ ਨ ਪਾਇਆ॥੧੨॥**

***ਪਦ ਅਰਥ :*** ਅਗਮ—ਹੇ ਅਪਹੁੰਚ ਪ੍ਰਭੂ! ਅਗੋਚਰਾ—ਹੇ ਅਗੋਚਰ ਹਰੀ! ਅਗੋਚਰ—ਅ-ਗੋ-ਚਰ, ਜਿਸ ਤਕ ਗਿਆਨ ਇੰਦ੍ਰਿਆਂ ਦੀ ਪਹੁੰਚ ਨ ਹੋ ਸਕੇ। ਕਿਨੈ—ਕਿਸੇ ਨੇ ਭੀ। ਆਪੁ—ਆਪਣੇ ਸਰੂਪ ਨੂੰ। ਜਾਣਹੇ—ਜਾਣਹਿ, ਤੂੰ ਜਾਣਦਾ ਹੈਂ। ਸਭਿ—ਸਾਰੇ। ਆਖਿ—ਆਖ ਕੇ। ਵਖਾਣਏ—ਵਖਾਣੈ, ਬਿਆਨ ਕਰੇ। ਕੋ—ਕੋਈ ਜੀਵ। ਆਖਹਿ—ਤੂੰ ਆਖਦਾ ਹੈਂ, ਤੂੰ ਬੋਲਦਾ ਹੈਂ। ਵੇਖਹਿ—ਤੂੰ ਸੰਭਾਲ ਕਰਦਾ ਹੈਂ। ਜਿਨਿ—ਜਿਸ ਤੈਂ ਨੇ।

***ਅਰਥ :*** (ਹੇ ਪਿਆਰੇ ਮਨ! ਸਦਾ ਪ੍ਰਭੂ ਨੂੰ ਆਪਣੇ ਅੰਦਰ ਸੰਭਾਲ ਰੱਖ, ਤੇ ਉਸ ਦੇ ਅੱਗੇ ਇਉਂ ਅਰਜੋਈ ਕਰ—) ਹੇ ਅਪਹੁੰਚ ਹਰੀ! ਹੇ ਇੰਦ੍ਰਿਆਂ ਦੀ ਪਹੁੰਚ ਤੋਂ ਪਰੇ ਰਹਿਣ ਵਾਲੇ ਪ੍ਰਭੂ! (ਤੇਰੇ ਗੁਣਾਂ ਦਾ) ਕਿਸੇ ਨੇ ਅੰਤ ਨਹੀਂ ਲੱਭਾ। ਆਪਣੇ (ਅਸਲ) ਸਰੂਪ ਨੂੰ ਤੂੰ ਆਪ ਹੀ ਜਾਣਦਾ ਹੈਂ, ਹੋਰ ਕੋਈ ਜੀਵ ਤੇਰੇ

ਗੁਣਾਂ ਦਾ ਅਖ਼ੀਰ ਨਹੀਂ ਲੱਭ ਸਕਦਾ।

ਕੋਈ ਹੋਰ ਜੀਵ (ਤੇਰੇ ਗੁਣਾਂ ਨੂੰ) ਆਖ ਕੇ ਬਿਆਨ ਕਰੇ ਭੀ ਕਿਸ ਤਰ੍ਹਾਂ ? ਇਹ ਸਾਰੇ ਜੀਵ (ਤਾਂ) ਤੇਰਾ ਹੀ ਰਚਿਆ ਇਕ ਖੇਲ ਹੈ। ਹਰੇਕ ਜੀਵ ਵਿਚ ਤੂੰ ਆਪ ਹੀ ਬੋਲਦਾ ਹੈਂ, ਹਰੇਕ ਜੀਵ ਦੀ ਤੂੰ ਆਪ ਹੀ ਸੰਭਾਲ ਕਰਦਾ ਹੈਂ, (ਤੂੰ ਹੀ ਕਰਦਾ ਹੈਂ) ਜਿਸ ਨੇ ਇਹ ਸੰਸਾਰ ਪੈਦਾ ਕੀਤਾ ਹੈ।

ਨਾਨਕ ਆਖਦਾ ਹੈ—(ਹੇ ਮੇਰੇ ਪਿਆਰੇ ਮਨ ! ਪ੍ਰਭੂ ਅੱਗੇ ਇਉਂ ਅਰਜੋਈ ਕਰ—) ਤੂੰ ਸਦਾ ਅਪਹੁੰਚ ਹੈਂ, (ਕਿਸੇ ਜੀਵ ਨੇ ਤੇਰੇ ਗੁਣਾਂ ਦਾ ਕਦੇ) ਅੰਤ ਨਹੀਂ ਲੱਭਾ।੧੨।

***ਭਾਵ :*** ਆਤਮਕ ਆਨੰਦ ਦੀ ਪ੍ਰਾਪਤੀ ਵਾਸਤੇ ਸਦਾ ਪ੍ਰਭੂ ਦੇ ਦਰ 'ਤੇ ਇਉਂ ਅਰਜੋਈ ਕਰਦੇ ਰਹਿਣਾ ਚਾਹੀਦਾ ਹੈ—ਹੇ ਪ੍ਰਭੂ ! ਤੂੰ ਬੇਅੰਤ ਹੈਂ, ਹਰੇਕ ਜੀਵ ਦੇ ਅੰਦਰ ਤੂੰ ਹੀ ਬੋਲ ਰਿਹਾ ਹੈਂ, ਹਰੇਕ ਜੀਵ ਦੀ ਤੂੰ ਹੀ ਸੰਭਾਲ ਕਰ ਰਿਹਾ ਹੈਂ।

**ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ, ਸੁ ਅੰਮ੍ਰਿਤੁ ਗੁਰ ਤੇ ਪਾਇਆ ॥**
**ਪਾਇਆ ਅੰਮ੍ਰਿਤੁ, ਗੁਰਿ ਕ੍ਰਿਪਾ ਕੀਨੀ, ਸਚਾ ਮਨਿ ਵਸਾਇਆ ॥**
**ਜੀਅ ਜੰਤ ਸਭਿ ਤੁਧੁ ਉਪਾਏ, ਇਕਿ ਵੇਖਿ ਪਰਸਣਿ ਆਇਆ ॥**
**ਲਬੁ ਲੋਭੁ ਅਹੰਕਾਰੁ ਚੂਕਾ, ਸਤਿਗੁਰੂ ਭਲਾ ਭਾਇਆ ॥**
**ਕਹੈ ਨਾਨਕੁ, ਜਿਸ ਨੋ ਆਪਿ ਤੁਠਾ, ਤਿਨਿ ਅੰਮ੍ਰਿਤੁ ਗੁਰ ਤੇ ਪਾਇਆ ॥੧੩॥**

***ਪਦ ਅਰਥ :*** ਸੁਰਿ—ਦੇਵਤੇ। ਮੁਨਿ ਜਨ—ਮੁਨੀ ਲੋਕ, ਰਿਸ਼ੀ। ਅੰਮ੍ਰਿਤੁ—ਆਤਮਕ ਆਨੰਦ ਦੇਣ ਵਾਲਾ ਨਾਮ-ਜਲ। ਗੁਰਿ—ਗੁਰੂ ਨੇ। ਮਨਿ—ਮਨ ਵਿਚ। ਸਭਿ—ਸਾਰੇ। ਇਕਿ—ਕਈ ਜੀਵ। ਵੇਖਿ—(ਗੁਰੂ ਨੂੰ) ਵੇਖ ਕੇ। ਪਰਸਣਿ—(ਗੁਰੂ ਦੇ ਚਰਨ) ਪਰਸਣ ਲਈ। ਭਲਾ ਭਾਇਆ—ਮਿੱਠਾ ਲਗਦਾ ਹੈ, ਪਿਆਰਾ ਲਗਦਾ ਹੈ। ਤੇ—ਤੋਂ।

***ਅਰਥ :*** (ਆਤਮਕ ਆਨੰਦ ਇਕ ਐਸਾ) ਅੰਮ੍ਰਿਤ (ਹੈ ਜਿਸ) ਨੂੰ ਦੇਵਤੇ, ਮਨੁੱਖ, ਮੁਨੀ ਲੋਕ ਲੱਭਦੇ ਫਿਰਦੇ ਹਨ, (ਪਰ) ਇਹ ਅੰਮ੍ਰਿਤ ਗੁਰੂ ਤੋਂ ਹੀ ਮਿਲਦਾ ਹੈ। ਜਿਸ ਮਨੁੱਖ ਉਤੇ ਗੁਰੂ ਨੇ ਮਿਹਰ ਕੀਤੀ ਉਸ ਨੇ (ਇਹ) ਅੰਮ੍ਰਿਤ ਪ੍ਰਾਪਤ ਕਰ ਲਿਆ, (ਕਿਉਂਕਿ) ਉਸ ਨੇ ਸਦਾ ਕਾਇਮ ਰਹਿਣ ਵਾਲਾ ਪ੍ਰਭੂ ਆਪਣੇ ਮਨ ਵਿਚ ਟਿਕਾ ਲਿਆ।

ਹੇ ਪ੍ਰਭੂ! ਸਾਰੇ ਜੀਅ ਜੰਤ ਤੂੰ ਹੀ ਪੈਦਾ ਕੀਤੇ ਹਨ (ਤੂੰ ਹੀ ਇਹਨਾਂ ਨੂੰ ਪ੍ਰੇਰਦਾ ਹੈਂ, ਤੇਰੀ ਪ੍ਰੇਰਨਾ ਨਾਲ ਹੀ) ਕਈ ਜੀਵ (ਗੁਰੂ ਦਾ) ਦੀਦਾਰ ਕਰ ਕੇ (ਉਸ ਦੇ) ਚਰਨ ਛੁਹਣ ਆਉਂਦੇ ਹਨ, ਸਤਿਗੁਰੂ ਉਹਨਾਂ ਨੂੰ ਪਿਆਰਾ ਲਗਦਾ ਹੈ, ਸਤਿਗੁਰੂ ਦੀ ਕਿਰਪਾ ਨਾਲ (ਉਹਨਾਂ ਦਾ) ਲੱਬ ਲੋਭ ਤੇ ਅਹੰਕਾਰ ਦੂਰ ਹੋ ਜਾਂਦਾ ਹੈ।

ਨਾਨਕ ਆਖਦਾ ਹੈ—ਪ੍ਰਭੂ ਜਿਸ ਮਨੁੱਖ ਉਤੇ ਪ੍ਰਸੰਨ ਹੁੰਦਾ ਹੈ,ਉਸ ਮਨੁੱਖ ਨੇ (ਆਤਮਕ ਅਨੰਦ-ਰੂਪ) ਅੰਮ੍ਰਿਤ ਗੁਰੂ ਤੋਂ ਪ੍ਰਾਪਤ ਕਰ ਲਿਆ ਹੈ।੧੩।

***ਭਾਵ :*** ਜਿਸ ਮਨੁੱਖ ਉਤੇ ਪਰਮਾਤਮਾ ਮਿਹਰ ਕਰਦਾ ਹੈ, ਉਸ ਨੂੰ ਗੁਰੂ ਮਿਲਦਾ ਹੈ। ਗੁਰੂ ਪਾਸੋਂ ਉਸ ਨੂੰ ਆਤਮਕ ਆਨੰਦ ਦੇਣ ਵਾਲਾ ਨਾਮ-ਜਲ ਮਿਲਦਾ ਹੈ। ਉਹ ਮਨੁੱਖ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਨੂੰ ਆਪਣੇ ਹਿਰਦੇ ਵਿਚ ਵਸਾਈ ਰੱਖਦਾ ਹੈ। ਉਸ ਦੇ ਅੰਦਰੋਂ ਲੱਬ ਲੋਭ ਤੇ ਅਹੰਕਾਰ ਆਦਿਕ ਸਾਰੇ ਵਿਕਾਰ ਦੂਰ ਹੋ ਜਾਂਦੇ ਹਨ।

**ਭਗਤਾ ਕੀ ਚਾਲ ਨਿਰਾਲੀ॥**
**ਚਾਲਾ ਨਿਰਾਲੀ ਭਗਤਾਹ ਕੇਰੀ, ਬਿਖਮ ਮਾਰਗਿ ਚਲਣਾ॥**
**ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ, ਬਹੁਤੁ ਨਾਹੀ ਬੋਲਣਾ॥**
**ਖੰਨਿਅਹੁ ਤਿਖੀ ਵਾਲਹੁ ਨਿਕੀ, ਏਤੁ ਮਾਰਗਿ ਜਾਣਾ॥**
**ਗੁਰ ਪਰਸਾਦੀ ਜਿਨ੍ਹੀ ਆਪੁ ਤਜਿਆ, ਹਰਿ ਵਾਸਨਾ ਸਮਾਣੀ॥**
**ਕਹੈ ਨਾਨਕੁ, ਚਾਲ ਭਗਤਾ, ਜੁਗਹੁ ਜੁਗੁ ਨਿਰਾਲੀ॥੧੪॥**

***ਪਦ ਅਰਥ :*** ਭਗਤ—ਆਤਮਕ ਆਨੰਦ ਮਾਣਨ ਵਾਲੇ ਬੰਦੇ। ਚਾਲ—ਜੀਵਨ ਜੁਗਤੀ। ਨਿਰਾਲੀ—ਵੱਖਰੀ। ਕੇਰੀ—ਦੀ। ਬਿਖਮ—ਔਖਾ। ਮਾਰਗਿ—ਰਾਹ ਉਤੇ। ਤਜਿ—ਤਿਆਗ ਕੇ। ਖੰਨਿਅਹੁ—ਖੰਡੇ ਨਾਲੋਂ, ਤਲਵਾਰ ਨਾਲੋਂ। ਵਾਲਹੁ—ਵਾਲ ਨਾਲੋਂ। ਨਿਕੀ—ਬਾਰੀਕ। ਏਤੁ ਮਾਰਗਿ—ਇਸ ਰਸਤੇ ਉਤੇ। ਆਪੁ—ਆਪਾ-ਭਾਵ। ਜੁਗਹੁ ਜੁਗੁ—ਹਰੇਕ ਜੁਗ ਵਿਚ, ਸਦਾ ਹੀ, ਹਰ ਸਮੇ।

***ਅਰਥ :*** (ਜੇਹੜੇ ਸੁਭਾਗ ਬੰਦੇ ਆਤਮਕ ਆਨੰਦ ਮਾਣਦੇ ਹਨ ਉਹੀ ਭਗਤ ਹਨ ਤੇ ਉਹਨਾਂ) ਭਗਤਾਂ ਦੀ ਜੀਵਨ-ਜੁਗਤੀ (ਦੁਨੀਆ ਦੇ ਲੋਕਾਂ ਨਾਲੋਂ ਸਦਾ) ਵੱਖਰੀ ਹੁੰਦੀ ਹੈ। (ਇਹ ਪੱਕੀ ਗੱਲ ਹੈ ਕਿ ਉਹਨਾਂ) ਭਗਤਾਂ ਦੀ ਜੀਵਨ-ਜੁਗਤੀ (ਹੋਰਨਾਂ ਨਾਲੋਂ) ਵੱਖਰੀ ਹੁੰਦੀ ਹੈ। ਉਹ (ਬੜੇ) ਔਖੇ ਰਸਤੇ ਉਤੇ

ਤੁਰਦੇ ਹਨ, ਉਹ ਲੱਬ ਲੋਭ ਅਹੰਕਾਰ ਤੇ ਮਾਇਆ ਦੀ ਤ੍ਰਿਸ਼ਨਾ ਤਿਆਗਦੇ ਹਨ ਤੇ ਬਹੁਤਾ ਨਹੀਂ ਬੋਲਦੇ (ਭਾਵ, ਆਪਣੀ ਸੋਭਾ ਨਹੀਂ ਕਰਦੇ ਫਿਰਦੇ)।

ਇਸ ਰਸਤੇ ਉਤੇ ਤੁਰਨਾ (ਬੜੀ ਔਖੀ ਖੇਡ ਹੈ, ਕਿਉਂਕਿ ਇਹ ਰਸਤਾ) ਖੰਡੇ ਦੀ ਧਾਰ ਨਾਲੋਂ ਤ੍ਰਿਖਾ ਹੈ ਤੇ ਵਾਲ ਨਾਲੋਂ ਪਤਲਾ ਹੈ (ਇਸ ਉਤੋਂ ਡਿੱਗਣ ਦੀ ਭੀ ਸੰਭਾਵਨਾ ਹਰ ਵੇਲੇ ਬਣੀ ਰਹਿੰਦੀ ਹੈ, ਕਿਉਂਕਿ ਦੁਨੀਆ ਵਾਲੀ ਵਾਸ਼ਨਾ ਮਨ ਦੀ ਅਡੋਲਤਾ ਨੂੰ ਧੱਕਾ ਦੇ ਦੇਂਦੀ ਹੈ।) ਪਰ ਜਿਨ੍ਹਾਂ ਨੇ ਗੁਰੂ ਦੀ ਕਿਰਪਾ ਨਾਲ ਆਪਾ-ਭਾਵ ਛੱਡ ਦਿੱਤਾ ਹੈ, ਉਹਨਾਂ ਦੀ (ਮਾਇਕ) ਵਾਸ਼ਨਾ ਹਰੀ ਪ੍ਰਭੂ ਦੀ ਯਾਦ ਵਿਚ ਮੁੱਕ ਜਾਂਦੀ ਹੈ।

ਨਾਨਕ ਆਖਦਾ ਹੈ—(ਆਤਮਕ ਆਨੰਦ ਮਾਣਨ ਵਾਲੇ) ਭਗਤ ਜਨਾਂ ਦੀ ਜੀਵਨ-ਜੁਗਤੀ ਸਦਾ ਤੋਂ ਹੀ (ਦੁਨੀਆ ਨਾਲੋਂ) ਵੱਖਰੀ ਚਲੀ ਆ ਰਹੀ ਹੈ।੧੪।

***ਭਾਵ :*** ਆਤਮਕ ਆਨੰਦ ਮਾਣਨ ਵਾਲਿਆਂ ਦੀ ਜੀਵਨ-ਜੁਗਤੀ ਦੁਨੀਆ ਦੇ ਲੋਕਾਂ ਨਾਲੋਂ ਵੱਖਰੀ ਹੁੰਦੀ ਹੈ। ਉਹ ਵਿਕਾਰਾਂ ਤੋਂ ਬਚੇ ਰਹਿੰਦੇ ਹਨ, ਉਹ ਆਪਣੀ ਸੋਭਾ ਨਹੀਂ ਲੋੜਦੇ। ਪਰ ਇਸ ਰਸਤੇ ਉਤੇ ਤੁਰਨਾ ਹੈ ਬਹੁਤ ਹੀ ਔਖਾ, ਗੁਰੂ ਦੀ ਹੀ ਮਿਹਰ ਹੋਵੇ ਤਾਂ ਆਪਾ-ਭਾਵ ਮੁਕਾਇਆ ਜਾ ਸਕਦਾ ਹੈ।

**ਜਿਉ ਤੂ ਚਲਾਇਹਿ ਤਿਵ ਚਲਹ ਸੁਆਮੀ, ਹੋਰੁ ਕਿਆ ਜਾਣਾ ਗੁਣ ਤੇਰੇ ॥**
**ਜਿਵ ਤੂ ਚਲਾਇਹਿ ਤਿਵੈ ਚਲਹ, ਜਿਨਾ ਮਾਰਗਿ ਪਾਵਹੇ ॥**
**ਕਰਿ ਕਿਰਪਾ ਜਿਨ ਨਾਮਿ ਲਾਇਹਿ, ਸਿ ਹਰਿ ਹਰਿ ਸਦਾ ਧਿਆਵਹੇ ॥**
**ਜਿਸ ਨੋ ਕਥਾ ਸੁਣਾਇਹਿ ਆਪਣੀ, ਸਿ ਗੁਰ ਦੁਆਰੈ ਸੁਖੁ ਪਾਵਹੇ ॥**
**ਕਹੈ ਨਾਨਕੁ ਸਚੇ ਸਾਹਿਬ, ਜਿਉ ਭਾਵੈ ਤਿਵੈ ਚਲਾਵਹੇ ॥੧੫॥**

***ਪਦ ਅਰਥ :*** ਚਲਹ—ਅਸੀ ਜੀਵ ਤੁਰਦੇ ਹਾਂ। ਹੋਰੁ—ਹੋਰ ਭੇਤ। ਕਿਆ ਜਾਣਾ—ਮੈਂ ਨਹੀਂ ਜਾਣਦਾ। ਮਾਰਗਿ—(ਆਨੰਦ ਦੇ) ਰਸਤੇ ਉਤੇ। ਪਾਵਹੇ—ਪਾਵਹਿ, ਤੂੰ ਪਾਂਦਾ ਹੈਂ। ਲਾਇਹਿ—ਤੂੰ ਲਾਂਦਾ ਹੈਂ। ਸਿ—ਉਹ ਬੰਦੇ। ਧਿਆਵਹੇ—ਧਿਆਵਹਿ, ਧਿਆਉਂਦੇ ਹਨ। ਸੁਖੁ—ਆਤਮਕ ਆਨੰਦ। ਤਿਵੈ—ਉਸੇ ਤਰ੍ਹਾਂ, ਤਿਉਂ ਹੀ।

***ਅਰਥ :*** ਹੇ ਮਾਲਕ-ਪ੍ਰਭੂ ! ਜਿਵੇਂ ਤੂੰ (ਸਾਨੂੰ ਜੀਵਾਂ ਨੂੰ ਜੀਵਨ-ਸੜਕ ਉਤੇ) ਤੋਰਦਾ ਹੈਂ, ਤਿਵੇਂ ਅਸੀ ਤੁਰਦੇ ਹਾਂ (ਬੱਸ ! ਮੈਨੂੰ ਇਤਨੀ ਹੀ ਸੂਝ ਪਈ ਹੈ), ਤੇਰੇ ਗੁਣਾਂ ਦਾ ਹੋਰ ਭੇਤ ਮੈਂ ਨਹੀਂ ਜਾਣਦਾ। (ਮੈਂ ਇਹੀ ਸਮਝਿਆ ਹਾਂ ਕਿ ਜਿਸ ਰਾਹੇ ਤੂੰ ਸਾਨੂੰ ਤੋਰਦਾ ਹੈਂ, ਉਸੇ ਰਾਹੇ ਅਸੀ ਤੁਰਦੇ ਹਾਂ)।

ਜਿਨ੍ਹਾਂ ਬੰਦਿਆਂ ਨੂੰ (ਆਤਮਕ ਆਨੰਦ ਮਾਣਨ ਦੇ) ਰਸਤੇ ਉਤੇ ਤੋਰਦਾ ਹੈਂ, ਜਿਨ੍ਹਾਂ ਨੂੰ ਮੇਹਰ ਕਰ ਕੇ ਆਪਣੇ ਨਾਮ ਵਿਚ ਜੋੜਦਾ ਹੈਂ, ਉਹ ਬੰਦੇ ਸਦਾ ਹਰੀ-ਨਾਮ ਸਿਮਰਦੇ ਹਨ। ਜਿਸ ਜਿਸ ਮਨੁੱਖ ਨੂੰ ਤੂੰ ਆਪਣੀ ਸਿਫ਼ਤਿ-ਸਾਲਾਹ ਦੀ ਬਾਣੀ ਸੁਣਾਉਂਦਾ ਹੈਂ (ਸੁਣਨ ਵਲ ਪ੍ਰੇਰਦਾ ਹੈਂ), ਉਹ ਬੰਦੇ ਗੁਰੂ ਦੇ ਦਰ 'ਤੇ (ਪਹੁੰਚ ਕੇ) ਆਤਮਕ ਆਨੰਦ ਮਾਣਦੇ ਹਨ।

ਨਾਨਕ ਆਖਦਾ ਹੈ—ਸਦਾ-ਥਿਰ ਰਹਿਣ ਵਾਲੇ ਮਾਲਕ ! ਜਿਵੇਂ ਤੈਨੂੰ ਚੰਗਾ ਲਗਦਾ ਹੈ, ਉਸੇ ਤਰ੍ਹਾਂ ਤੂੰ (ਸਾਨੂੰ ਜੀਵਾਂ ਨੂੰ) ਜੀਵਨ-ਰਾਹ ਉਤੇ ਤੋਰਦਾ ਹੈਂ।੧੫।

***ਭਾਵ :*** ਆਤਮਕ ਆਨੰਦ ਦੀ ਦਾਤਿ ਨਿਰੋਲ ਪਰਮਾਤਮਾ ਦੇ ਆਪਣੇ ਹੱਥ ਵਿਚ ਹੈ। ਜਿਸ ਜਿਸ ਮਨੁੱਖ ਨੂੰ ਮਿਹਰ ਕਰ ਕੇ ਪਰਮਾਤਮਾ ਆਪਣੇ ਨਾਮ-ਸਿਮਰਨ ਵਲ ਪ੍ਰੇਰਦਾ ਹੈ, ਉਹ ਮਨੁੱਖ ਗੁਰੂ ਦੇ ਦਰ 'ਤੇ ਪਹੁੰਚ ਕੇ ਸਿਮਰਨ ਦੀ ਬਰਕਤਿ ਨਾਲ ਆਤਮਕ ਆਨੰਦ ਮਾਣਦਾ ਹੈ।

**ਏਹੁ ਸੋਹਿਲਾ ਸਬਦੁ ਸੁਹਾਵਾ ॥**
**ਸਬਦੋ ਸੁਹਾਵਾ ਸਦਾ ਸੋਹਿਲਾ, ਸਤਿਗੁਰੂ ਸੁਣਾਇਆ ॥**
**ਏਹੁ ਤਿਨ ਕੈ ਮੰਨਿ ਵਸਿਆ, ਜਿਨ ਧੁਰਹੁ ਲਿਖਿਆ ਆਇਆ ॥**
**ਇਕਿ ਫਿਰਹਿ ਘਨੇਰੇ ਕਰਹਿ ਗਲਾ, ਗਲੀ ਕਿਨੈ ਨ ਪਾਇਆ ॥**
**ਕਹੈ ਨਾਨਕੁ, ਸਬਦੁ ਸੋਹਿਲਾ, ਸਤਿਗੁਰੂ ਸੁਣਾਇਆ ॥੧੬॥**

***ਪਦ ਅਰਥ :*** ਸੋਹਿਲਾ—ਖ਼ੁਸ਼ੀ ਦਾ ਗੀਤ, ਆਨੰਦ ਦੇਣ ਵਾਲਾ ਗੀਤ। ਸੁਹਾਵਾ—ਸੋਹਣਾ। ਏਹੁ—ਇਹ ਸੋਹਿਲਾ। ਮੰਨਿ—ਮਨ ਵਿਚ (ਅੱਖਰ 'ਮ' ਦੀ ਟਿੱਪੀ ਸਿਰਫ਼ ਇਕ ਮਾਤ੍ਰਾ ਵਧਾਣ ਵਾਸਤੇ ਹੈ, ਅਸਲ ਲਫ਼ਜ਼ 'ਮਨ' ਹੀ ਹੈ)। ਇਕਿ—ਕਈ ਜੀਵ। ਗਲੀ—ਨਿਰੀਆਂ ਗੱਲਾਂ ਕਰਨ ਨਾਲ।

***ਅਰਥ :*** (ਸਤਿਗੁਰੂ ਦਾ) ਇਹ ਸੋਹਣਾ ਸ਼ਬਦ (ਆਤਮਕ) ਆਨੰਦ ਦੇਣ ਵਾਲਾ ਗੀਤ ਹੈ, (ਯਕੀਨ ਜਾਣੋ ਕਿ) ਸਤਿਗੁਰੂ ਨੇ ਜੇਹੜਾ ਸੋਹਣਾ ਸ਼ਬਦ ਸੁਣਾਇਆ ਹੈ ਉਹ ਸਦਾ ਆਤਮਕ ਆਨੰਦ ਦੇਣ ਵਾਲਾ ਹੈ। ਪਰ ਇਹ ਗੁਰ-ਸ਼ਬਦ ਉਹਨਾਂ ਦੇ ਮਨ ਵਿਚ ਵਸਦਾ ਹੈ ਜਿਨ੍ਹਾਂ ਦੇ ਮੱਥੇ 'ਤੇ ਧੁਰੋਂ ਲਿਖਿਆ ਲੇਖ ਉਘੜਦਾ ਹੈ।

ਬਥੇਰੇ ਅਨੇਕਾਂ ਐਸੇ ਬੰਦੇ ਫਿਰਦੇ ਹਨ (ਜਿਨ੍ਹਾਂ ਦੇ ਮਨ ਵਿਚ ਗੁਰ-ਸ਼ਬਦ ਤਾਂ ਨਹੀਂ ਵੱਸਿਆ, ਪਰ ਗਿਆਨ ਦੀਆਂ) ਗੱਲਾਂ ਕਰਦੇ ਹਨ। ਨਿਰੀਆਂ ਗੱਲਾਂ ਨਾਲ ਆਤਮਕ ਆਨੰਦ ਕਿਸੇ ਨੂੰ ਨਹੀਂ ਮਿਲਿਆ।

ਨਾਨਕ ਆਖਦਾ ਹੈ—ਸਤਿਗੁਰੂ ਦਾ ਸੁਣਾਇਆ ਹੋਇਆ ਸ਼ਬਦ ਹੀ ਆਤਮਕ ਆਨੰਦ-ਦਾਤਾ ਹੈ।੧੬।

***ਭਾਵ :*** ਸਤਿਗੁਰੂ ਦੀ ਬਾਣੀ ਆਤਮਕ ਆਨੰਦ ਪ੍ਰਾਪਤ ਕਰਨ ਦਾ ਵਸੀਲਾ ਹੈ। ਪਰ ਗੁਰਬਾਣੀ ਉਹਨਾਂ ਦੇ ਹੀ ਹਿਰਦੇ ਵਿਚ ਵਸਦੀ ਹੈ, ਜਿਨ੍ਹਾਂ ਦੇ ਭਾਗਾਂ ਵਿਚ ਧੁਰੋਂ ਇਹ ਲੇਖ ਲਿਖਿਆ ਹੁੰਦਾ ਹੈ।

**ਪਵਿਤੁ ਹੋਏ ਸੇ ਜਨਾ, ਜਿਨੀ ਹਰਿ ਧਿਆਇਆ ॥**
**ਹਰਿ ਧਿਆਇਆ ਪਵਿਤੁ ਹੋਏ, ਗੁਰਮੁਖਿ ਜਿਨ੍ਹੀ ਧਿਆਇਆ ॥**
**ਪਵਿਤੁ ਮਾਤਾ ਪਿਤਾ ਕੁਟੰਬ ਸਹਿਤ ਸਿਉ, ਪਵਿਤੁ ਸੰਗਤਿ ਸਬਾਈਆ ॥**
**ਕਹਦੇ ਪਵਿਤੁ, ਸੁਣਦੇ ਪਵਿਤੁ, ਸੇ ਪਵਿਤੁ ਜਿਨੀ ਮੰਨਿ ਵਸਾਇਆ ॥**
**ਕਹੈ ਨਾਨਕੁ ਸੇ ਪਵਿਤੁ, ਜਿਨੀ ਗੁਰਮੁਖਿ ਹਰਿ ਹਰਿ ਧਿਆਇਆ ॥੧੭॥**

***ਪਦ ਅਰਥ :*** ਗੁਰਮੁਖਿ—ਗੁਰੂ ਦੀ ਸਰਨ ਪੈ ਕੇ। ਸਹਿਤ ਸਿਉ—ਸਮੇਤ। ਕੁਟੰਬ—ਪਰਵਾਰ। ਸਬਾਈਆ—ਸਾਰੀ ਹੀ। ਮੰਨਿ—ਮਨ ਵਿਚ।

***ਅਰਥ :*** (ਗੁਰ-ਸ਼ਬਦ ਦਾ ਸਦਕਾ) ਜਿਨ੍ਹਾਂ ਬੰਦਿਆਂ ਨੇ ਪਰਮਾਤਮਾ ਦਾ ਨਾਮ ਸਿਮਰਿਆ (ਉਹਨਾਂ ਦੇ ਅੰਦਰ ਐਸਾ ਆਨੰਦ ਪੈਦਾ ਹੋਇਆ ਕਿ ਮਾਇਆ ਵਾਲੇ ਰਸਾਂ ਦੀ ਉਹਨਾਂ ਨੂੰ ਖਿੱਚ ਹੀ ਨਾ ਰਹੀ, ਤੇ) ਉਹ ਬੰਦੇ ਪਵਿਤ੍ਰ ਜੀਵਨ ਵਾਲੇ ਬਣ ਗਏ। ਗੁਰੂ ਦੀ ਸਰਨ ਪੈ ਕੇ ਜਿਨ੍ਹਾਂ ਜਿਨ੍ਹਾਂ ਨੇ ਹਰੀ ਦਾ ਨਾਮ ਸਿਮਰਿਆ, ਉਹ ਸੁੱਧ ਆਚਰਨ ਵਾਲੇ ਹੋ ਗਏ। (ਉਹਨਾਂ ਦੀ ਲਾਗ ਨਾਲ) ਉਹਨਾਂ ਦੇ ਮਾਤਾ ਪਿਤਾ ਪਰਵਾਰ ਦੇ ਜੀਵ ਪਵਿਤ੍ਰ ਜੀਵਨ ਵਾਲੇ ਬਣੇ, ਜਿਨ੍ਹਾਂ ਜਿਨ੍ਹਾਂ ਨੇ ਉਹਨਾਂ ਦੀ ਸੰਗਤਿ ਕੀਤੀ ਉਹ ਸਾਰੇ ਪਵਿਤ੍ਰ ਹੋ ਗਏ।

ਹਰੀ-ਨਾਮ (ਇਕ ਐਸਾ ਆਨੰਦ ਦਾ ਸੋਮਾ ਹੈ ਕਿ ਇਸ ਨੂੰ) ਜਪਣ ਵਾਲੇ ਭੀ ਪਵਿਤ੍ਰ ਤੇ ਸੁਣਨ ਵਾਲੇ ਭੀ ਪਵਿਤ੍ਰ ਹੋ ਜਾਂਦੇ ਹਨ, ਜੇਹੜੇ ਇਸ ਨੂੰ ਮਨ ਵਿਚ ਵਸਾਂਦੇ ਹਨ ਉਹ ਭੀ ਪਵਿਤ੍ਰ ਹੋ ਜਾਂਦੇ ਹਨ।

ਨਾਨਕ ਆਖਦਾ ਹੈ—ਜਿਨ੍ਹਾਂ ਬੰਦਿਆਂ ਨੇ ਗੁਰੂ ਦੀ ਸਰਨ ਪੈ ਕੇ ਹਰੀ ਨਾਮ ਸਿਮਰਿਆ ਹੈ ਉਹ ਸੁੱਧ ਆਚਰਨ ਵਾਲੇ ਹੋ ਗਏ ਹਨ।੧੭।

***ਭਾਵ :*** ਗੁਰੂ ਦੀ ਸਰਨ ਪੈ ਕੇ ਜਿਹੜੇ ਮਨੁੱਖ ਪਰਮਾਤਮਾ ਦਾ ਨਾਮ ਸਿਮਰਦੇ ਹਨ, ਉਹਨਾਂ ਦੇ ਅੰਦਰ ਆਤਮਕ ਆਨੰਦ ਪੈਦਾ ਹੁੰਦਾ ਹੈ, ਇਸ ਦੀ ਬਰਕਤਿ ਨਾਲ ਮਾਇਆ ਵਾਲੇ ਹੋਛੇ ਰਸ ਉਹਨਾਂ ਨੂੰ ਖਿੱਚ ਨਹੀਂ ਪਾ ਸਕਦੇ। ਉਹਨਾਂ

ਦਾ ਜੀਵਨ ਉੱਚਾ ਹੋ ਜਾਂਦਾ ਹੈ, ਤੇ, ਉਹਨਾਂ ਦੀ ਲਾਗ ਨਾਲ਼ ਹੋਰਨਾਂ ਦਾ ਆਚਰਨ ਭੀ ਪਵਿੱਤ੍ਰ ਹੋ ਜਾਂਦਾ ਹੈ।

**ਕਰਮੀ ਸਹਜੁ ਨ ਊਪਜੈ, ਵਿਣੁ ਸਹਜੈ ਸਹਸਾ ਨ ਜਾਇ॥**
**ਨਹ ਜਾਇ ਸਹਸਾ ਕਿਤੈ ਸੰਜਮਿ, ਰਹੇ ਕਰਮ ਕਮਾਏ॥**
**ਸਹਸੈ ਜੀਉ ਮਲੀਣੁ ਹੈ, ਕਿਤੁ ਸੰਜਮਿ ਧੋਤਾ ਜਾਏ॥**
**ਮੰਨੁ ਧੋਵਹੁ ਸਬਦਿ ਲਾਗਹੁ, ਹਰਿ ਸਿਉ ਰਹਹੁ ਚਿਤੁ ਲਾਇ॥**
**ਕਹੈ ਨਾਨਕੁ, ਗੁਰ ਪਰਸਾਦੀ ਸਹਜੁ ਉਪਜੈ, ਇਹੁ ਸਹਸਾ ਇਵ ਜਾਇ ॥੧੮॥**

***ਪਦ ਅਰਥ :*** ਕਰਮੀ—(ਬਾਹਰੋਂ ਧਾਰਮਿਕ ਜਾਪਦੇ) ਕੰਮਾਂ ਨਾਲ, ਕਰਮ ਕਾਂਡ ਦੀ ਰਾਹੀਂ। ਸਹਜੁ—ਅਡੋਲਤਾ, ਆਤਮਕ ਆਨੰਦ। ਸਹਸਾ—(ਮਾਇਆ ਦੇ ਮੋਹ ਤੋਂ ਪੈਦਾ ਹੋਏ) ਚਿੰਤਾ-ਸਹਿਮ। ਕਿਤੈ ਸੰਜਮਿ—ਕਿਸੇ ਜੁਗਤੀ ਨਾਲ। ਰਹੇ—ਥੱਕ ਗਏ। ਮਲੀਣੁ—ਮੈਲਾ। ਕਿਤੁ—ਕਿਸ ਦੀ ਰਾਹੀਂ ? ਕਿਤੁ ਸੰਜਮਿ—ਕਿਸ ਤਰੀਕੇ ਨਾਲ ? ਮੰਨੁ—ਮਨ। ਇਵ—ਇਸ ਤਰ੍ਹਾਂ।

***ਅਰਥ :*** (ਮਾਇਆ ਦੇ ਮੋਹ ਵਿਚ ਫਸੇ ਰਿਹਾਂ ਮਨ ਵਿਚ ਸਦਾ ਤੌਖਲਾ-ਸਹਿਮ ਬਣਿਆ ਰਹਿੰਦਾ ਹੈ, ਇਹ) ਤੌਖਲਾ-ਸਹਿਮ ਆਤਮਕ ਆਨੰਦ ਤੋਂ ਬਿਨਾ ਦੂਰ ਨਹੀਂ ਹੁੰਦਾ, (ਤੇ,) ਆਤਮਕ ਆਨੰਦ ਬਾਹਰੋਂ ਧਾਰਮਿਕ ਜਾਪਦੇ ਕਰਮ ਕੀਤਿਆਂ ਪੈਦਾ ਨਹੀਂ ਹੋ ਸਕਦਾ। ਅਨੇਕਾਂ ਬੰਦੇ (ਅਜੇਹੇ) ਕਰਮ ਕਰ ਕਰ ਕੇ ਹਾਰ ਗਏ ਹਨ, ਪਰ ਮਨ ਦਾ ਤੌਖਲਾ-ਸਹਿਮ ਅਜੇਹੇ ਕਿਸੇ ਤਰੀਕੇ ਨਾਲ ਨਹੀਂ ਜਾਂਦਾ। (ਜਿਤਨਾ ਚਿਰ) ਮਨ ਸਹਿਮ ਵਿਚ (ਹੈ ਉਤਨਾ ਚਿਰ) ਮੈਲਾ ਰਹਿੰਦਾ ਹੈ, ਮਨ ਦੀ ਇਹ ਮੈਲ ਕਿਸੇ (ਬਾਹਰਲੀ) ਜੁਗਤੀ ਨਾਲ ਨਹੀਂ ਧੁਪਦੀ।

(ਹੇ ਭਾਈ !) ਗੁਰੂ ਦੇ ਸ਼ਬਦ ਵਿਚ ਜੁੜੋ, ਪਰਮਾਤਮਾ ਦੇ ਚਰਨਾਂ ਵਿਚ ਸਦਾ ਚਿੱਤ ਜੋੜੀ ਰੱਖੋ, (ਜੇ) ਮਨ (ਧੋਣਾ ਹੈ ਤਾਂ ਇਸ ਤਰ੍ਹਾਂ) ਧੋਵੋ।

ਨਾਨਕ ਆਖਦਾ ਹੈ—ਗੁਰੂ ਦੀ ਕਿਰਪਾ ਨਾਲ ਹੀ (ਮਨੁੱਖ ਦੇ ਅੰਦਰ) ਆਤਮਕ ਆਨੰਦ ਪੈਦਾ ਹੁੰਦਾ ਹੈ, ਤੇ, ਇਸ ਤਰ੍ਹਾਂ ਮਨ ਦਾ ਤੌਖਲਾ-ਸਹਿਮ ਦੂਰ ਹੋ ਜਾਂਦਾ ਹੈ।੧੮।

***ਭਾਵ :*** ਮਾਇਆ ਦੇ ਮੋਹ ਵਿਚ ਫਸੇ ਰਿਹਾਂ ਮਨ ਵਿਚ ਤੌਖਲਾ-ਸਹਿਮ ਬਣਿਆ ਰਹਿੰਦਾ ਹੈ। ਇਸ ਤੌਖਲੇ-ਸਹਿਮ ਦਾ ਇਲਾਜ ਹੈ ਆਤਮਕ ਆਨੰਦ, ਤੇ, ਆਤਮਕ ਆਨੰਦ ਪ੍ਰਾਪਤ ਹੁੰਦਾ ਹੈ ਗੁਰੂ ਦੀ ਕਿਰਪਾ ਨਾਲ। ਸੋ, ਗੁਰੂ ਦੇ ਸ਼ਬਦ ਵਿਚ ਸੁਰਤਿ ਜੋੜੀ ਰਖੋ, ਤੇ, ਪਰਮਾਤਮਾ ਦੀ ਯਾਦ ਵਿਚ ਸਦਾ ਜੁੜੇ ਰਹੋ।

**ਜੀਅਹੁ ਮੈਲੇ ਬਾਹਰਹੁ ਨਿਰਮਲ ॥**
**ਬਾਹਰਹੁ ਨਿਰਮਲ ਜੀਅਹੁ ਤ ਮੈਲੇ, ਤਿਨੀ ਜਨਮੁ ਜੂਐ ਹਾਰਿਆ ॥**
**ਏਹ ਤਿਸਨਾ ਵਡਾ ਰੋਗੁ ਲਗਾ, ਮਰਣੁ ਮਨਹੁ ਵਿਸਾਰਿਆ ॥**
**ਵੇਦਾ ਮਹਿ ਨਾਮੁ ਉਤਮੁ, ਸੋ ਸੁਣਹਿ ਨਾਹੀ, ਫਿਰਹਿ ਜਿਉ ਬੇਤਾਲਿਆ ॥**
**ਕਹੈ ਨਾਨਕੁ ਜਿਨ ਸਚੁ ਤਜਿਆ, ਕੂੜੇ ਲਾਗੇ, ਤਿਨੀ ਜਨਮੁ ਜੂਐ ਹਾਰਿਆ ॥੧੯॥**

***ਪਦ ਅਰਥ :*** ਜੀਅਹੁ—ਜਿੰਦ ਤੋਂ, ਮਨ ਵਿਚੋਂ। ਤਿਨੀ—ਉਹਨਾਂ ਬੰਦਿਆਂ ਨੇ। ਮਰਣੁ—ਮੌਤ। ਬੇਤਾਲੇ—ਭੂਤਨੇ, ਤਾਲ ਤੋਂ ਖੁੰਝੇ ਹੋਏ। ਜਿਨ—ਜਿਨ੍ਹਾਂ ਨੇ।

***ਅਰਥ :*** (ਨਿਰੇ ਬਾਹਰੋਂ ਧਾਰਮਿਕ ਦਿੱਸਦੇ ਕਰਮ ਕਰਨ ਵਾਲੇ ਬੰਦੇ) ਮਨ ਵਿਚ (ਵਿਕਾਰਾਂ ਨਾਲ) ਮੈਲੇ ਰਹਿੰਦੇ ਹਨ ਤੇ ਸਿਰਫ਼ ਵੇਖਣ ਨੂੰ ਹੀ ਪਵਿਤ੍ਰ ਜਾਪਦੇ ਹਨ। ਤੇ, ਜੇਹੜੇ ਬੰਦੇ ਬਾਹਰੋਂ ਪਵਿਤ੍ਰ ਦਿਸਣ, ਉਂਞ ਮਨੋਂ ਵਿਕਾਰੀ ਹੋਣ, ਉਹਨਾਂ ਨੇ ਆਪਣਾ ਜੀਵਨ ਇਉਂ ਵਿਅਰਥ ਗਵਾ ਲਿਆ ਸਮਝੋ, ਜਿਵੇਂ ਕੋਈ ਜੁਆਰੀਆ ਜੂਏ ਵਿਚ ਧਨ ਹਾਰ ਆਉਂਦਾ ਹੈ। (ਉਹਨਾਂ ਨੂੰ ਅੰਦਰੋ-ਅੰਦਰ) ਮਾਇਆ ਦੀ ਤ੍ਰਿਸ਼ਨਾ ਦਾ ਭਾਰਾ ਰੋਗ ਖਾਈ ਜਾਂਦਾ ਹੈ, (ਮਾਇਆ ਦੇ ਲਾਲਚ ਵਿਚ) ਮੌਤ ਨੂੰ ਉਹਨਾਂ ਭੁਲਾਇਆ ਹੁੰਦਾ ਹੈ। (ਲੋਕਾਂ ਦੀਆਂ ਨਜ਼ਰਾਂ ਵਿਚ ਧਾਰਮਿਕ ਦਿਸਣ ਵਾਸਤੇ ਉਹ ਆਪਣੇ ਬਾਹਰੋਂ ਧਾਰਮਿਕ ਦਿੱਸਦੇ ਕਰਮਾਂ ਦੀ ਵਡਿਆਈ ਦਸਣ ਲਈ ਵੇਦ ਆਦਿਕ ਧਰਮ-ਪੁਸਤਕਾਂ ਵਿਚੋਂ ਹਵਾਲੇ ਦੇਂਦੇ ਹਨ, ਪਰ) ਵੇਦ ਆਦਿਕ ਧਰਮ-ਪੁਸਤਕਾਂ ਵਿਚ ਜੋ ਪ੍ਰਭੂ ਦਾ ਨਾਮ ਜਪਣ ਦਾ ਉੱਤਮ ਉਪਦੇਸ਼ ਹੈ, ਉਸ ਵਲ ਉਹ ਧਿਆਨ ਨਹੀਂ ਕਰਦੇ, ਤੇ ਭੂਤਾਂ ਵਾਂਗ ਹੀ ਜਗਤ ਵਿਚ ਵਿਚਰਦੇ ਹਨ (ਜੀਵਨ-ਤਾਲ ਤੋਂ ਖੁੰਝੇ ਰਹਿੰਦੇ ਹਨ)।

ਨਾਨਕ ਆਖਦਾ ਹੈ—ਜਿਨ੍ਹਾਂ ਨੇ ਪਰਮਾਤਮਾ ਦਾ ਨਾਮ (ਸਿਮਰਨ) ਛੱਡਿਆ ਹੋਇਆ ਹੈ, ਤੇ ਜੋ ਮਾਇਆ ਦੇ ਮੋਹ ਵਿਚ ਫਸੇ ਹੋਏ ਹਨ, ਉਹਨਾਂ ਆਪਣੀ ਜੀਵਨ-ਖੇਡ ਜੂਏ ਵਿਚ ਹਾਰ ਲਈ ਸਮਝੋ।੧੯।

***ਭਾਵ :*** ਨਿਰੇ ਬਾਹਰੋਂ ਧਾਰਮਿਕ ਦਿਸਦੇ ਕਰਮ ਕਰਨ ਨਾਲ ਮਨ ਦੀ ਵਿਕਾਰਾਂ ਦੀ ਮੈਲ ਟਿਕੀ ਰਹਿੰਦੀ ਹੈ, ਮਨ ਨੂੰ ਮਾਇਆ ਦੇ ਮੋਹ ਦਾ ਰੋਗ ਚੰਬੜਿਆ ਰਹਿੰਦਾ ਹੈ। ਜਿਥੇ ਰੋਗ ਹੈ ਉਥੇ ਆਨੰਦ ਕਿੱਥੇ ? ਸੋ, ਸਦਾ ਹਰਿ-ਨਾਮ ਸਿਮਰਦੇ ਰਹੋ। ਇਹੀ ਹੈ ਮਨ ਦੀ ਅਰੋਗਤਾ ਦਾ ਵਸੀਲਾ, ਤੇ, ਆਤਮਕ ਆਨੰਦ ਦੇਣ ਵਾਲਾ।

**ਜੀਅਹੁ ਨਿਰਮਲ ਬਾਹਰਹੁ ਨਿਰਮਲ॥**
**ਬਾਹਰਹੁ ਤ ਨਿਰਮਲ ਜੀਅਹੁ ਨਿਰਮਲ ਸਤਿਗੁਰ ਤੇ ਕਰਣੀ ਕਮਾਣੀ॥**
**ਕੂੜ ਕੀ ਸੋਇ ਪਹੁਚੈ ਨਾਹੀ ਮਨਸਾ ਸਚਿ ਸਮਾਣੀ॥**
**ਜਨਮੁ ਰਤਨੁ ਜਿਨੀ ਖਟਿਆ ਭਲੇ ਸੇ ਵਣਜਾਰੇ॥**
**ਕਹੈ ਨਾਨਕੁ ਜਿਨ ਮੰਨੁ ਨਿਰਮਲੁ ਸਦਾ ਰਹਹਿ ਗੁਰ ਨਾਲੇ॥੨੦॥**

***ਪਦ ਅਰਥ :*** ਸਤਿਗੁਰ ਤੇ—ਗੁਰੂ ਤੋਂ (ਮਿਲੀ ਹੋਈ), ਜਿਸ ਦਾ ਉਪਦੇਸ਼ ਗੁਰੂ ਤੋਂ ਮਿਲਿਆ ਹੈ। ਕਰਣੀ—ਆਚਰਨ, ਕਰਨ-ਜੋਗ ਕੰਮ। ਕਮਾਣੀ—ਕਮਾਈ ਹੈ। ਕੂੜ—ਮਾਇਆ ਦਾ ਮੋਹ। ਸੋਇ—ਖ਼ਬਰ। ਮਨਸਾ—ਮਨ ਦਾ ਫੁਰਨਾ, ਮਨ ਵਿਚ ਮਾਇਆ ਦੇ ਮੋਹ ਦਾ ਫੁਰਨਾ। ਸਚਿ—ਪ੍ਰਭੂ ਦੇ ਸਿਮਰਨ ਵਿਚ। ਵਣਜਾਰੇ—(ਜਗਤ ਵਿਚ ਭਗਤੀ ਦਾ) ਵਣਜ ਕਰਨ ਆਏ ਬੰਦੇ। ਮੰਨੁ—ਮਨ।

***ਅਰਥ :*** ਜੋ ਬੰਦੇ (ਆਚਰਨ-ਉਸਾਰੀ ਦੀ) ਉਹ ਕਮਾਈ ਕਰਦੇ ਹਨ ਜਿਸ ਦੀ ਹਿਦਾਇਤ ਗੁਰੂ ਤੋਂ ਮਿਲਦੀ ਹੈ, ਉਹ ਮਨੋਂ ਭੀ ਪਵਿਤ੍ਰ ਹੁੰਦੇ ਹਨ, ਤੇ ਬਾਹਰੋਂ ਭੀ ਪਵਿਤ੍ਰ ਹੁੰਦੇ ਹਨ, (ਭਾਵ, ਉਹਨਾਂ ਦਾ ਜਗਤ ਨਾਲ ਵਰਤਾਰਾ ਭੀ ਸੁਚੱਜਾ ਹੁੰਦਾ ਹੈ), ਉਹ ਬਾਹਰੋਂ ਭੀ ਪਵਿਤ੍ਰ ਤੇ ਅੰਦਰੋਂ ਭੀ ਸੁੱਚੇ ਰਹਿੰਦੇ ਹਨ। ਉਹਨਾਂ ਦੇ ਮਨ ਦਾ ਮਾਇਕ ਫੁਰਨਾ ਸਿਮਰਨ ਵਿਚ ਹੀ ਮੁੱਕ ਜਾਂਦਾ ਹੈ। (ਉਹਨਾਂ ਦੇ ਅੰਦਰ ਇਤਨਾ ਆਤਮਕ ਆਨੰਦ ਬਣਦਾ ਹੈ ਕਿ) ਮਾਇਆ ਦੇ ਮੋਹ ਦੀ ਖ਼ਬਰ ਤਕ ਉਹਨਾਂ ਦੇ ਮਨ ਤਕ ਨਹੀਂ ਪਹੁੰਚਦੀ।

(ਜੀਵ ਜਗਤ ਵਿਚ ਆਤਮਕ ਆਨੰਦ ਦਾ ਵੱਖਰ ਵਿਹਾਝਣ ਆਏ ਹਨ) ਉਹੀ ਜੀਵ-ਵਪਾਰੀ ਚੰਗੇ ਕਹੇ ਜਾਂਦੇ ਹਨ ਜਿਨ੍ਹਾਂ ਨੇ (ਗੁਰੂ ਦੇ ਦੱਸੇ ਰਾਹ ਉਤੇ ਤੁਰ ਕੇ, ਨਾਮ-ਕਮਾਈ ਕਰ ਕੇ) ਸ੍ਰੇਸ਼ਟ ਮਨੁੱਖਾ ਜਨਮ ਸਫਲਾ ਕਰ ਲਿਆ।

ਨਾਨਕ ਆਖਦਾ ਹੈ—ਜਿਨ੍ਹਾਂ ਬੰਦਿਆਂ ਦਾ ਮਨ ਪਵਿਤ੍ਰ ਹੋ ਜਾਂਦਾ ਹੈ (ਜਿਨ੍ਹਾਂ ਦੇ ਅੰਦਰ ਆਤਮਕ ਆਨੰਦ ਬਣ ਜਾਂਦਾ ਹੈ) ਉਹ (ਅੰਤਰ-ਆਤਮੇ) ਸਦਾ ਗੁਰੂ ਦੇ ਚਰਨਾਂ ਵਿਚ ਰਹਿੰਦੇ ਹਨ।੨੦।

***ਭਾਵ :*** ਮਨੁੱਖ ਜਗਤ ਵਿਚ ਆਤਮਕ ਆਨੰਦ ਦਾ ਵੱਖਰ ਵਿਹਾਝਣ ਆਉਂਦਾ ਹੈ। ਜਿਹੜਾ ਮਨੁੱਖ ਗੁਰੂ ਦੇ ਦੱਸੇ ਰਸਤੇ ਉਤੇ ਤੁਰਦਾ ਹੈ, ਮਾਇਆ ਦਾ ਮੋਹ ਉਸ ਦੇ ਨੇੜੇ ਨਹੀਂ ਢੁਕਦਾ। ਉਸ ਦਾ ਮਨ ਵਿਕਾਰਾਂ ਤੋਂ ਬਚਿਆ ਰਹਿੰਦਾ ਹੈ, ਬਾਹਰ ਦੁਨੀਆ ਨਾਲ ਵੀ ਉਸ ਦਾ ਵਰਤਾਰਾ ਸੁਚੱਜਾ ਹੁੰਦਾ ਹੈ। ਉਸ ਦੀ ਜ਼ਿੰਦਗੀ ਕਾਮਯਾਬ ਸਮਝੋ।

**ਜੇ ਕੋ ਸਿਖੁ, ਗੁਰੂ ਸੇਤੀ ਸਨਮੁਖੁ ਹੋਵੈ ॥**
**ਹੋਵੈ ਤ ਸਨਮੁਖੁ ਸਿਖੁ ਕੋਈ, ਜੀਅਹੁ ਰਹੈ ਗੁਰ ਨਾਲੇ ॥**
**ਗੁਰ ਕੇ ਚਰਨ ਹਿਰਦੈ ਧਿਆਏ, ਅੰਤਰ ਆਤਮੈ ਸਮਾਲੇ ॥**
**ਆਪੁ ਛਡਿ ਸਦਾ ਰਹੈ ਪਰਣੈ, ਗੁਰ ਬਿਨੁ ਅਵਰੁ ਨ ਜਾਣੈ ਕੋਏ ॥**
**ਕਹੈ ਨਾਨਕੁ ਸੁਣਹੁ ਸੰਤਹੁ, ਸੋ ਸਿਖੁ ਸਨਮੁਖੁ ਹੋਏ ॥੨੧॥**

***ਪਦ ਅਰਥ :*** ਸੇਤੀ—ਨਾਲ। ਸਨਮੁਖੁ—ਸਾਹਮਣੇ ਮੂੰਹ ਰੱਖ ਸਕਣ ਵਾਲਾ, ਸੁਰਖ਼ਰੂ। ਹੋਵੈ—ਹੋਣਾ ਚਾਹੇ। ਜੀਅਹੁ—ਦਿਲੋਂ। ਗੁਰ ਨਾਲੇ—ਗੁਰੂ ਦੇ ਚਰਨਾਂ ਵਿਚ। ਸਮਾਲੇ—ਯਾਦ ਰਖੇ, ਟਿਕਾਈ ਰਖੇ। ਆਪੁ—ਆਪਾ-ਭਾਵ। ਪਰਣੈ—ਆਸਰੇ।

***ਅਰਥ :*** ਜੇ ਕੋਈ ਸਿਖ ਗੁਰੂ ਦੇ ਸਾਹਮਣੇ ਸੁਰਖ਼ਰੂ ਹੋਣਾ ਚਾਹੁੰਦਾ ਹੈ, ਜੋ ਸਿਖ ਇਹ ਚਾਹੁੰਦਾ ਹੈ ਕਿ ਕਿਸੇ ਲੁਕਵੇਂ ਖੋਟ ਦੇ ਕਾਰਨ ਉਸ ਨੂੰ ਗੁਰੂ ਦੇ ਸਾਹਮਣੇ ਅੱਖਾਂ ਨੀਵੀਆਂ ਨਾ ਕਰਨੀਆਂ ਪੈਣ, (ਤਾਂ ਰਸਤਾ ਇਕੋ ਹੀ ਹੈ ਕਿ) ਉਹ ਸੱਚੇ ਦਿਲੋਂ ਗੁਰੂ ਦੇ ਚਰਨਾਂ ਵਿਚ ਟਿਕੇ। ਸਿੱਖ ਗੁਰੂ ਦੇ ਚਰਨਾਂ ਨੂੰ ਆਪਣੇ ਹਿਰਦੇ ਵਿਚ ਥਾਂ ਦੇਵੇ, ਆਪਣੇ ਆਤਮਾ ਦੇ ਅੰਦਰ ਸੰਭਾਲ ਰਖੇ, ਆਪਾ-ਭਾਵ ਛਡ ਕੇ ਸਦਾ ਗੁਰੂ ਦੇ ਆਸਰੇ ਰਹੇ, ਗੁਰੂ ਤੋਂ ਬਿਨਾ ਕਿਸੇ ਹੋਰ ਨੂੰ (ਆਪਣੇ ਆਤਮਕ ਜੀਵਨ ਦਾ, ਆਤਮਕ ਆਨੰਦ ਦਾ ਵਸੀਲਾ) ਨਾ ਸਮਝੇ।

ਨਾਨਕ ਆਖਦਾ ਹੈ—ਹੇ ਸੰਤ ਜਨੋ! ਸੁਣੋ, ਉਹ ਸਿਖ (ਹੀ) ਖਿੜੇ-ਮੱਥੇ ਰਹਿ ਸਕਦਾ ਹੈ (ਉਸ ਦੇ ਹੀ ਅੰਦਰ ਆਤਮਕ ਖੇੜਾ ਹੋ ਸਕਦਾ ਹੈ, ਉਹੀ ਆਤਮਕ ਆਨੰਦ ਮਾਣ ਸਕਦਾ ਹੈ)।੨੧।

***ਭਾਵ :*** ਉਹ ਮਨੁੱਖ ਖਿੜੇ-ਮੱਥੇ ਰਹਿ ਸਕਦਾ ਹੈ, ਉਹੀ ਮਨੁੱਖ ਸਦਾ ਆਤਮਕ ਆਨੰਦ ਮਾਣ ਸਕਦਾ ਹੈ, ਜਿਹੜਾ ਸੱਚੇ ਦਿਲੋਂ ਗੁਰੂ ਦੇ ਚਰਨਾਂ ਵਿਚ ਟਿਕਿਆ ਰਹਿੰਦਾ ਹੈ, ਜਿਹੜਾ ਆਪਾ-ਭਾਵ ਛਡ ਕੇ ਗੁਰੂ ਨੂੰ ਹੀ ਆਪਣਾ ਆਸਰਾ ਬਣਾਈ ਰੱਖਦਾ ਹੈ।

**ਜੇ ਕੋ, ਗੁਰ ਤੇ ਵੇਮੁਖੁ ਹੋਵੈ, ਬਿਨੁ ਸਤਿਗੁਰ ਮੁਕਤਿ ਨ ਪਾਵੈ ॥**
**ਪਾਵੈ, ਮੁਕਤਿ ਨ ਹੋਰਥੈ ਕੋਈ, ਪੁਛਹੁ ਬਿਬੇਕੀਆ ਜਾਏ ॥**
**ਅਨੇਕ ਜੂਨੀ ਭਰਮਿ ਆਵੈ, ਵਿਣੁ ਸਤਿਗੁਰ ਮੁਕਤਿ ਨ ਪਾਏ ॥**
**ਫਿਰਿ ਮੁਕਤਿ ਪਾਏ ਲਾਗਿ ਚਰਣੀ, ਸਤਿਗੁਰੂ ਸਬਦੁ ਸੁਣਾਏ ॥**
**ਕਹੈ ਨਾਨਕੁ ਵੀਚਾਰਿ ਦੇਖਹੁ, ਵਿਣੁ ਸਤਿਗੁਰ ਮੁਕਤਿ ਨ ਪਾਏ ॥੨੨॥**

ਹੈ। ਮੋ ਕਉ—ਮੈਨੂੰ। ਧੂਰੇ—ਚਰਨ-ਧੂੜ।੪।

**ਅਰਥ :** ਹੇ ਮੇਰੇ ਮਿੱਤਰੋ ! ਸੁਣੋ ! ਮੈਂ ਬੇਨਤੀ ਕਰਦਾ ਹਾਂ—(ਹੁਣ) ਗੁਰਮੁਖਾਂ ਦੀ ਸੇਵਾ ਕਰਨ ਦਾ ਵੇਲਾ ਹੈ। (ਜੇ ਸੇਵਾ ਕਰੋਗੇ, ਤਾਂ) ਇਸ ਜਨਮ ਵਿਚ ਪ੍ਰਭੂ ਦੇ ਨਾਮ ਦੀ ਖੱਟੀ ਖੱਟ ਕੇ ਜਾਵੋਗੇ, ਅਤੇ ਪਰਲੋਕ ਵਿਚ ਰਹਿਣਾ ਸੌਖਾ ਹੋ ਜਾਇਗਾ।੧।

ਹੇ ਮਨ ! ਦਿਨ ਰਾਤ (ਬੀਤ ਬੀਤ ਕੇ) ਉਮਰ ਘਟਦੀ ਜਾ ਰਹੀ ਹੈ। ਹੇ (ਮੇਰੇ) ਮਨ ! ਗੁਰੂ ਨੂੰ ਮਿਲ ਕੇ (ਮਨੁੱਖਾ ਜੀਵਨ ਦਾ) ਕੰਮ ਸਿਰੇ ਚਾੜ੍ਹ।੧।ਰਹਾਉ।

ਇਹ ਜਗਤ ਵਿਕਾਰਾਂ ਨਾਲ ਭਰਪੂਰ ਹੈ। (ਜਗਤ ਦੇ ਜੀਵ) ਤੌਖਲਿਆਂ ਵਿਚ (ਡੁੱਬ ਰਹੇ ਹਨ, ਇਹਨਾਂ ਵਿਚੋਂ) ਉਹੀ ਮਨੁੱਖ ਨਿਕਲਦਾ ਹੈ ਜਿਸ ਨੇ ਪਰਮਾਤਮਾ ਨਾਲ ਜਾਣ-ਪਛਾਣ ਪਾ ਲਈ ਹੈ। (ਵਿਕਾਰਾਂ ਵਿਚ ਸੁੱਤੇ ਹੋਏ) ਜਿਸ ਮਨੁੱਖ ਨੂੰ ਪ੍ਰਭੂ ਆਪ ਜਗਾ ਕੇ ਇਹ ਨਾਮ-ਅੰਮ੍ਰਿਤ ਪਿਲਾਂਦਾ ਹੈ, ਉਸ ਮਨੁੱਖ ਨੇ ਅਕੱਥ ਪ੍ਰਭੂ ਦੀਆਂ ਗੱਲਾਂ (ਬੇਅੰਤ ਗੁਣਾਂ ਵਾਲੇ ਪ੍ਰਭੂ ਦੀ ਸਿਫ਼ਤਿ-ਸਾਲਾਹ) ਕਰਨ ਦੀ ਜਾਚ ਸਿੱਖ ਲਈ ਹੈ।੨।

(ਹੇ ਭਾਈ !) ਜਿਸ ਕੰਮ ਵਾਸਤੇ (ਇੱਥੇ) ਆਏ ਹੋ, ਉਸਦਾ ਵਣਜ ਕਰੋ। ਉਹ ਹਰਿ-ਨਾਮ ਗੁਰੂ ਦੀ ਰਾਹੀਂ (ਹੀ) ਮਨ ਵਿਚ ਵੱਸ ਸਕਦਾ ਹੈ। (ਜੇ ਗੁਰੂ ਦੀ ਸਰਨ ਪਵੋਗੇ, ਤਾਂ) ਆਤਮਕ ਆਨੰਦ ਅਤੇ ਅਡੋਲਤਾ ਵਿਚ ਟਿਕ ਕੇ ਆਪਣੇ ਅੰਦਰ ਹੀ ਪਰਮਾਤਮਾ ਦਾ ਟਿਕਾਣਾ ਲਭ ਲਵੋਗੇ। ਫਿਰ ਮੁੜ ਜਨਮ ਮਰਨ ਦਾ ਗੇੜ ਨਹੀਂ ਹੋਵੇਗਾ।੩।

ਹੇ ਹਰੇਕ ਦੇ ਦਿਲ ਦੀ ਜਾਣਨ ਵਾਲੇ ਸਰਬ ਵਿਆਪਕ ਸਿਰਜਨਹਾਰ ! ਮੇਰੇ ਮਨ ਦੀ ਇੱਛਾ ਪੂਰੀ ਕਰ। ਦਾਸ ਨਾਨਕ ਤੈਥੋਂ ਇਹੀ ਸੁਖ ਮੰਗਦਾ ਹੈ ਕਿ ਮੈਨੂੰ ਸੰਤਾਂ ਦੇ ਚਰਨਾਂ ਦੀ ਧੂੜ ਬਣਾ ਦੇਹ।੪।੫।

**ਨੋਟ :** ਅਖ਼ੀਰਲੇ ਅੰਕ ੫ ਦਾ ਭਾਵ ਇਹ ਹੈ ਕਿ ਇਸ ਸੰਗ੍ਰਹਿ (ਸੋਹਿਲੇ) ਦਾ ਇਹ ਪੰਜਵਾਂ ਸ਼ਬਦ ਹੈ। ਪਾਠਕ ਸੱਜਣ ਧਿਆਨ ਰੱਖਣ ਕਿ ਇਸ ਸੰਗ੍ਰਹਿ ਦਾ ਨਾਮ 'ਸੋਹਿਲਾ' ਹੈ, 'ਕੀਰਤਨ ਸੋਹਿਲਾ' ਨਹੀਂ।

•